

*Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

## ਇਸੇ ਕਲਮ ਤੋਂ-

| | |
|---|---|
| ਪੰਜਾਬੀ ਸ਼ਬਦਾਰਥ ਦੀ ਰੂਪ ਰੇਖਾ | (ਭਾਸ਼ਾ ਵਿਗਿਆਨ) |
| ਮੁੜਕੇ ਦੀ ਮਹਿਕ | (ਕਾਵਿ ਸੰਗ੍ਰਹਿ) |
| ਮੀਨ ਪਿਆਸੀ | ( ਕਹਾਣੀ ਸੰਗ੍ਰਹਿ) |
| ਸ਼ਬਦ ਲੀਲਾ | (ਭਾਸ਼ਾ ਵਿਗਿਆਨ) |
| ਜਗਜੀਤ ਕੋਸ਼ | (ਭਾਸ਼ਾ ਵਿਗਿਆਨ) |

AAYO VDIA PUNJABI LIKHIE

By
Surjit Khurshidi

ISBN : 978-81-939750-0-8
Year: January 2019
Proof Reading: Amrinder Singh Sohal

Thanks: S. Naseem, Jasdev Jass, Harbans Machiwara &
T. Lochan

Price : 70/-


Pulished by: Spread Publication
Patiala (Punjab)
M. 95016-60416, 96536-36316
spreadpublication@gmail.com

Printed : Aarna Printing Solutions

# ਭੇਟਾ

ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ
ਦੇ ਚਰਨਾਂ ਵਿਚ। ਜਿਨ੍ਹਾਂ ਦੇ ਨਿੱਕੇ-ਨਿੱਕੇ ਵਾਕਾਂ
ਅਤੇ ਠੇਠ ਪੰਜਾਬੀ ਸ਼ਬਦਾਵਲੀ ਨੇ ਇਹ ਕਿਤਾਬਚਾ
ਲਿਖਣ ਲਈ ਉਤਸ਼ਾਹਿਤ ਕੀਤਾ।

ਸੁਰਜੀਤ ਖ਼ੁਰਸ਼ੀਦੀ

# ਮੁੱਢਲੀ ਬੇਨਤੀ

ਮੈਨੂੰ ਇਹ ਭੁਲੇਖਾ ਬਿਲਕੁਲ ਹੀ ਨਹੀਂ ਹੈ ਕਿ ਮੈਂ ਬਹੁਤ ਵਧੀਆ ਪੰਜਾਬੀ ਲਿਖਦਾ ਹਾਂ। ਇਸ ਕਿਤਾਬਚੇ ਦੇ ਲਿਖਣ ਦਾ ਮੰਤਵ ਤਾਂ ਕੇਵਲ ਇਹ ਹੈ ਕਿ ਵਧੀਆ ਪੰਜਾਬੀ ਲਿਖੇ ਜਾਣ ਦਾ ਨਾਅਰਾ ਬੁਲੰਦ ਕਰ ਕੇ ਸਭ ਨੂੰ ਵਧੀਆ ਪੰਜਾਬੀ ਲਿਖਣ ਵੱਲ ਪ੍ਰੇਰਿਆ ਜਾਵੇ। ਇਸ ਪਾਸੇ ਧਿਆਨ ਦੇਣ ਦਾ ਸਾਡੇ ਵਿਦਵਾਨਾਂ ਨੂੰ ਵਿਹਲ ਹੀ ਨਹੀਂ ਹੈ।

"ਆਓ ਵਧੀਆ ਪੰਜਾਬੀ ਲਿਖੀਏ" ਦੀ ਇਕ ਲਹਿਰ ਚੱਲ ਪਵੇ ਤਾਂ ਇਸ ਕਿਤਾਬਚੇ ਦੇ ਲਿਖਣ ਦਾ ਮੰਤਵ ਪੂਰਾ ਹੋ ਜਾਂਦਾ ਹੈ। ਸਕੂਲੀ ਬੱਚਿਆਂ ਦੀਆਂ ਕਾਪੀਆਂ ਦੀਆਂ ਜਿਲਦਾਂ 'ਤੇ, ਘਰਾਂ ਦੀਆਂ ਕੰਧਾਂ 'ਤੇ, ਮੇਜ਼ਾਂ 'ਤੇ ਪਏ ਸ਼ੀਸ਼ਿਆਂ ਹੇਠਾਂ ਇਹ ਮਾਟੋ ਲਿਖਿਆ ਜਾਵੇ "ਆਓ ਵਧੀਆ ਪੰਜਾਬੀ ਲਿਖੀਏ"।

ਸਕੂਲਾਂ ਵਿਚ ਵਧੀਆ ਪੰਜਾਬੀ ਲਿਖਣ ਦੇ ਵੱਖਰੇ ਨੰਬਰ ਦਿੱਤੇ ਜਾਣ। ਭਾਸ਼ਾ ਵਿਭਾਗ ਵੱਲੋਂ ਵਧੀਆ ਪੰਜਾਬੀ ਲਿਖਣ ਵਾਲ਼ੇ ਅਖ਼ਬਾਰਾਂ ਤੇ ਰਸਾਲਿਆਂ ਲਈ ਇਕ ਵੱਖਰਾ ਪੁਰਸਕਾਰ ਸਥਾਪਿਤ ਕੀਤਾ ਜਾਵੇ। ਵਧੀਆ ਪੰਜਾਬੀ ਲਿਖਣ ਦੇ, ਵਿਦਿਆਰਥੀਆਂ ਦੇ ਮੁਕਾਬਲੇ ਕਰਵਾਏ ਜਾਣ। ਇਨਾਮ ਦਿੱਤੇ ਜਾਇਆ ਕਰਨ।

ਸਾਡੀ ਤਾਂ ਬਸ ਇੱਕੋ ਲੋਚਾ ਹੈ ਕਿ "ਆਓ ਵਧੀਆ ਪੰਜਾਬੀ ਲਿਖੀਏ"।

**ਸੁਰਜੀਤ ਖ਼ੁਰਸ਼ੀਦੀ**

## ਆਓ ਵਧੀਆ ਪੰਜਾਬੀ ਲਿਖੀਏ

ਮਨੁੱਖ ਜਦੋਂ ਵਿਕਾਸ ਕਰਦਾ-ਕਰਦਾ ਸਮਾਜਕ ਜੀਵ ਬਣ ਗਿਆ, ਮਨੁੱਖ ਦੇ ਸਰੀਰ ਵਿਚ ਹੱਥ ਵਿਕਸਤ ਹੋ ਗਏ ਤਾਂ ਮਨੁੱਖ ਆਪਣੀ ਮੁੱਢਲੀ ਲੋੜ ਤੋਂ ਵੱਧ ਉਪਜ ਕਰਨ ਡਹਿ ਪਿਆ। ਵਾਧੂ ਉਪਜਾਈਆਂ ਵਸਤੂਆਂ ਨੂੰ ਤਬਾਦਲੇ ਵਿਚ ਦੇ ਕੇ ਵਟਾਂਦਰਾ ਕਰਨ ਦੀ ਲੋੜ ਉਪਜੀ। ਇਸ ਲੋੜ ਨੇ ਮਨੁੱਖ ਨੂੰ ਭਾਸ਼ਾ ਦੀ ਕਾਢ ਦੇ ਰਾਹ ਪਾ ਦਿੱਤਾ ਅਤੇ ਸੰਕੇਤਿਕ ਭਾਸ਼ਾ ਤੋਂ ਵਿਕਸਤ ਹੋ ਕੇ ਭਾਸ਼ਾ ਉਚਰਤ ਰੂਪ ਧਾਰਨ ਕਰ ਗਈ। ਭਾਸ਼ਾ ਦੇ ਜਨਮ ਦੇ ਨਾਲ ਮਨੁੱਖ ਦਿਮਾਗ਼ ਦੀ ਉੱਨਤੀ ਵੱਲ ਵਧਿਆ।

ਮਨੁੱਖ ਦੇ ਦਿਮਾਗ਼ ਨੇ ਮਨੁੱਖ ਨੂੰ ਸੂਝ ਦਿੱਤੀ ਕਿ ਹਰ ਵਸਤੂ, ਹਰ ਕਰਮ ਅਤੇ ਹਰ ਹਰਕਤ ਵਿਚ ਸੋਹਜ ਹੋਣਾ ਚਾਹੀਦਾ ਹੈ। ਮਨੁੱਖ ਦੇ ਵਿਕਾਸ ਅਤੇ ਉਸ ਦੇ ਸੋਹਜ ਸਵਾਦ ਦੇ ਵਿਕਾਸ ਦਾ ਅਟੁੱਟ ਸਬੰਧ ਹੈ। ਮਨੁੱਖ ਆਪਣੀ ਉਪਜ ਅਤੇ ਆਪਣੇ ਚੌਗਿਰਦੇ ਨੂੰ ਸੁਹਣਾ, ਹੋਰ ਸੁਹਣਾ ਬਣਾਂਦਾ ਆ ਰਿਹਾ ਹੈ। ਫ਼ਲਸਰੂਪ ਉਸ ਦਾ ਪੈਦਾ ਕੀਤਾ ਇਹ ਸੁਹੱਪਣ ਉਸ ਨੂੰ ਵੀ ਹੁਸਨ ਪ੍ਰਦਾਨ ਕਰਦਾ ਆ ਰਿਹਾ ਹੈ ਅਤੇ ਮਨੁੱਖ ਵੀ ਦਿਨੋਂ ਦਿਨ ਸੁਹਣਾ, ਹੋਰ ਸੁਹਣਾ ਬਣਦਾ ਜਾ ਰਿਹਾ ਹੈ।

ਮਨੁੱਖ ਦੀਆਂ ਲੋੜਾਂ ਕੇਵਲ ਸਮਾਜਿਕ ਨਾ ਰਹਿ ਕੇ ਮਾਨਸਿਕ ਵੀ ਹੋ ਗਈਆਂ। ਜਿਸ ਨਾਲ ਸੰਗੀਤ, ਨਾਚ, ਚਿਤਰਕਾਰੀ, ਬੁੱਤਸਾਜ਼ੀ ਅਤੇ ਕਾਵਿ ਨੇ ਜਨਮ ਲਿਆ। ਇਹ ਵੀ ਦਿਨੋਂ ਦਿਨ ਹੋਰ ਸੁੰਦਰ ਹੁੰਦੇ ਗਏ। ਇਸ ਮਾਨਸਿਕ ਲੋੜ ਦੇ ਲਈ ਭਾਸ਼ਾ ਨੂੰ ਵੀ ਆਮ ਵਰਤੋਂ ਤੋਂ ਵਿਕਸਤ ਹੋ ਕੇ ਨਿਰੰਤਰ ਸੁੰਦਰਤਾ ਗ੍ਰਹਿਣ ਕਰਨੀ ਪਈ।

ਮਨੁੱਖ ਨੇ ਪਹਿਲਾਂ ਆਪਣੀਆਂ ਸੀਮਤ ਲੋੜਾਂ ਦੇ ਲਈ ਸੰਕੇਤਕ ਭਾਸ਼ਾ ਨੂੰ ਵਰਤਿਆ। ਫੇਰ ਜਦੋਂ ਕਿਰਤ ਨੇ ਮਨੁੱਖ ਨੂੰ 'ਮਨੁੱਖ' ਬਣਾਇਆ ਤਾਂ ਉਸ ਨੇ ਆਪਣੇ ਗਲ਼ੇ ਦੀਆਂ ਆਵਾਜ਼ਾਂ ਨੂੰ ਤਰਤੀਬ ਦੇ ਕੇ ਭਾਸ਼ਾ ਦਾ ਰੂਪ ਦਿੱਤਾ ਜਿਹੜਾ ਕਿ ਆਪਣੇ ਆਦਿ ਰੂਪ ਤੋਂ ਵਿਕਸਤ ਹੁੰਦਾ ਹੋਇਆ ਅੱਜ ਸਾਡੀ ਭਾਸ਼ਾ ਬਣ ਗਿਆ ਹੈ ਅਤੇ ਅੱਜ ਕਿਰਤ ਜਿੰਨੀ ਹੀ ਲੋੜੀਂਦੀ ਸ਼ੈ ਭਾਸ਼ਾ ਵੀ ਬਣ ਗਈ ਹੈ।

ਭਾਸ਼ਾ ਨੇ ਹਜ਼ਾਰਾਂ ਵਰ੍ਹਿਆਂ ਦਾ ਪੰਧ ਤੈਅ ਕੀਤਾ ਹੈ। ਫਿਰ ਇਹ ਸੰਕੇਤਕ ਅਤੇ

ਉਚਰਤ ਭਾਸ਼ਾ ਵੀ ਸਾਡੇ ਲਈ ਨਾਕਾਫ਼ੀ ਹੋ ਗਈ। ਸਾਡੀ ਸਮਾਜਿਕ ਅਤੇ ਰੂਹਾਨੀ ਲੋੜ ਨੇ ਸਾਡੇ ਉਚਰਤ ਸੰਕੇਤਾਂ ਦੇ ਲਈ ਲਿਖਤੀ ਚਿੰਨ੍ਹਾਂ ਨੂੰ ਜਨਮ ਦਿੱਤਾ। ਇਹੋ ਚਿੰਨ੍ਹ ਵਿਕਾਸ ਕਰਦੇ-ਕਰਦੇ ਸਾਡੀ ਅੱਜ ਦੀ ਲਿਪੀ ਬਣੇ। ਲਿਪੀ ਦੇ ਲਿਖਤੀ ਰੂਪ ਸਾਡੇ ਉਚਾਰਨ ਦੀ ਪ੍ਰਤੀਨਿਧਤਾ ਕਰਦੇ ਹਨ। ਸਾਡੇ ਉਚਾਰਨ ਦੀ ਹਰ ਸਵਰ ਦੇ ਲਈ ਇਕ ਚਿੰਨ੍ਹ ਨਿਸ਼ਚਿਤ ਹੋ ਗਿਆ ਹੈ। ਜਿਸ ਨੂੰ ਅਸੀਂ ਅੱਖਰ ਆਖਦੇ ਹਾਂ। ਇਹ ਅੱਖਰ ਸਾਡੇ ਸਵਰਾਂ ਦੇ ਪ੍ਰਤੀਨਿਧ, ਸੰਵਰਦੇ-ਸੰਵਰਦੇ ਸਾਡੇ ਪਾਸ ਪੁੱਜੇ ਹਨ। ਇਹ ਅੱਖਰ ਹੀ ਸਾਡੀ ਭਾਸ਼ਾ ਦਾ ਆਧਾਰ ਹਨ।

ਜਿਸ ਪ੍ਰਕਾਰ ਮਨੁੱਖ ਨੂੰ ਆਪਣੀ ਉਪਜਾਈ ਹਰ ਸ਼ੈ ਨੂੰ ਸੁੰਦਰ, ਹੋਰ ਸੁੰਦਰ ਬਣਾਉਣ ਦੀ ਰੀਝ ਹੈ ਉਸ ਪ੍ਰਕਾਰ ਇਹ ਆਪਣੀ ਭਾਸ਼ਾ ਨੂੰ ਵੀ ਸੁੰਦਰ, ਹੋਰ ਸੁੰਦਰ ਬਣਾਉਣੀ ਚਾਹੁੰਦਾ ਹੈ ਅਤੇ ਇਸ ਪਾਸੇ ਕਾਰਜਸ਼ੀਲ ਹੈ। ਵਧੀਆ ਭਾਸ਼ਾ ਅੱਜ ਵਿਕਸਤ ਅਤੇ ਵਧੀਆ ਸਮਾਜ ਦੀ ਲੋੜ ਹੈ। ਆਓ ਆਪਾਂ ਆਪਣੀ ਭਾਸ਼ਾ ਨੂੰ ਵਧੀਆ ਬਣਾਉਣ ਵਿਚ ਆਪਣਾ ਯੋਗਦਾਨ ਪਾਈਏ।

ਸ਼ਬਦ ਦੀ ਵਰਤੋਂ ਕਿਵੇਂ ਕਰਨੀ ਹੈ ? ਅੱਖਰ ਜੋੜ ਕਿਵੇਂ ਢੁਕਵੇਂ ਹੋਣ ? ਵਾਕ ਕਿਵੇਂ ਸੁਹਣਾ ਲਿਖਿਆ ਜਾਵੇ ? ਇਹ ਮਸਲਾ ਅਸਲ ਵਿਚ ਪ੍ਰਮੁੱਖ ਮਸਲਾ ਹੈ, ਜਿਹੜਾ ਕਿ ਮੁੱਢ-ਸਕੂਲ ਪੱਧਰ 'ਤੇ ਹੀ ਸਮਝਾਇਆ ਲਿਖਵਾਇਆ ਜਾਣਾ ਚਾਹੀਦਾ ਹੈ। ਜਿਵੇਂ ਮੁਦਰਾ ਦੀ ਦੁਰਵਰਤੋਂ ਹਾਨੀ ਪਹੁੰਚਾਉਂਦੀ ਹੈ ਇਸੇ ਪ੍ਰਕਾਰ ਅੱਖਰਾਂ, ਸ਼ਬਦਾਂ ਦੀ ਦੁਰਵਰਤੋਂ ਲੇਖਕ ਦੇ ਕੀਤੇ ਕਰਾਏ ਦਾ ਨਾਸ਼ ਮਾਰ ਦੇਂਦੀ ਹੈ। ਜਦੋਂ ਵੀ ਕੋਈ ਕੁਝ ਲਿਖਣ ਦੇ ਲਈ ਕਾਗਜ਼ ਕਲਮ ਫੜ ਕੇ ਬੈਠਦਾ ਹੈ ਤਾਂ ਇਹ ਤਾਂ ਉਸ ਨੂੰ ਭਲੀ ਭਾਂਤ ਪਤਾ ਹੁੰਦਾ ਹੈ ਕਿ ਉਸ ਨੇ ਲਿਖਣਾ ਕੀ ਹੈ। ਪਰ ਇਸ ਗੱਲ ਦਾ ਗਿਆਨ ਹਰ ਕਿਸੇ ਲਿਖਣ ਵਾਲ਼ੇ ਦੇ ਲਈ ਬਹੁਤ ਜ਼ਰੂਰੀ ਹੈ ਕਿ "ਕੀ ਨਹੀਂ ਲਿਖਣਾ ਹੈ"।

ਵਾਕ ਸ਼ਬਦਾਂ ਨਾਲ ਬਣਦਾ ਹੈ। ਵਾਕ ਜੁੜ ਕੇ ਇਕ ਲਿਖਤ ਸਿਰਜਦੇ ਹਨ। ਵਧੀਆ ਸਿਰਜਣਾ ਉਦੋਂ ਹੀ ਹੋ ਸਕਦੀ ਜਦੋਂ ਵਾਕ ਵਧੀਆ ਹੋਣਗੇ। ਵਾਕ ਵਧੀਆ ਉਦੋਂ ਹੋਣਗੇ ਜਦੋਂ ਸ਼ਬਦਾਂ ਦੀ ਢੁਕਵੀਂ ਚੋਣ ਅਤੇ ਵਰਤੋਂ ਕੀਤੀ ਹੋਵੇਗੀ। ਵਿਆਕਰਨ ਅਤੇ ਰੋਜ਼-ਮੱਰ੍ਹਾ ਠੀਕ ਹੋਵੇਗਾ। ਭਾਸ਼ਾ ਟਕਸਾਲੀ ਵਰਤੀ ਗਈ ਹੋਵੇਗੀ। ਵਾਕ ਨਿੱਕੇ-ਨਿੱਕੇ ਹੋਣ ਫੇਰ ਤਾਂ ਕਹਿਣਾ ਹੀ ਕੀ ਹੈ।

ਰੋਜ਼-ਮੱਰ੍ਹਾ ਤੋਂ ਭਾਵ ਹੈ ਸਰਬ ਪ੍ਰਵਾਨਿਤ ਖੇਤਰੀ ਬੋਲੀ। ਪੰਜਾਬੀ ਵਿਚ ਕੇਂਦਰੀ ਖੇਤਰੀ ਬੋਲੀ ਨੂੰ 'ਠੁੱਕ' ਮਿਥਿਆ ਗਿਆ ਹੈ, ਮਾਝੀ ਬੋਲੀ ਨੂੰ। ਇਸ ਲਈ ਆਂਚਲਕ ਉਪ-ਭਾਸ਼ਾਵਾਂ ਨੂੰ ਵਾਰਤਾਲਾਪ ਵਿਚ ਤਾਂ ਲੋੜ ਅਨੁਸਾਰ ਵਰਤਿਆ ਜਾ ਸਕਦਾ ਹੈ ਪਰ ਪੰਜਾਬੀ ਲਿਖਣ ਦੇ ਲਈ ਅਜੇ ਤਕ ਕੇਂਦਰੀ ਭਾਸ਼ਾ ਹੀ ਪ੍ਰਵਾਨਿਤ ਹੈ। ਪੰਜਾਬ ਦਾ ਕੇਂਦਰ ਮਾਝਾ ਪੰਜਾਬ ਦੇ ਭਾਰਤੀ ਅਤੇ ਪਾਕਿਸਤਾਨੀ ਪੰਜਾਬਾਂ ਵਿਚ ਵੰਡਿਆ ਗਿਆ ਹੈ। ਮਾਝੇ ਦੀ ਇਹ

ਵੰਡ ਦੋਹਾਂ ਪੰਜਾਬਾਂ ਦੀ ਭਾਸ਼ਾ ਨੂੰ ਇਕਸਾਰਤਾ ਪ੍ਰਦਾਨ ਕਰਨ ਵਿਚ ਸਹਾਈ ਹੋਵੇਗੀ।

ਅਸੀਂ ਕਹਿ ਸਕਦੇ ਹਾਂ ਕਿ ਬੇ ਐਬ ਲਿਖਤ ਉਹ ਹੈ ਜਿਸ ਵਿਚ ਰੋਜ਼-ਮੱਰ੍ਹਾ ਅਤੇ ਮੁਹਾਵਰੇ ਦੀ ਗ਼ਲਤੀ ਨਾ ਹੋਵੇ। ਇਹ ਤਾਂ ਠੀਕ ਹੈ ਕਿ ਬੇ-ਐਬ ਲਿਖਤ ਲਿਖਣੀ ਵਧੀਆ ਗੱਲ ਹੈ, ਪਰ ਇਹੋ ਕਾਫ਼ੀ ਨਹੀਂ ਹੈ। ਵਧੀਆ ਲਿਖਤ ਉਹ ਹੋਵੇਗੀ ਜਿਹੜੀ ਕਿ ਨੁਕਸਦਾਰ ਵੀ ਨਾ ਹੋਵੇ ਅਤੇ ਉਸ ਵਿਚ ਕਹਿਣ ਦੀ ਸ਼ਿਲਪਕਾਰੀ ਅਤੇ ਅੰਦਾਜ਼ ਦਾ ਸੁਹੱਪਣ ਵੀ ਹੋਵੇ।

ਵਧੀਆ ਵਾਰਤਕ ਲਿਖਣ ਦੇ ਕੋਈ ਨਿਸ਼ਚਤ ਅਸੂਲ ਨਹੀਂ ਹਨ। ਬਸ ਜ਼ਰਾ ਸਾਵਧਾਨੀ ਵਰਤਣ ਨਾਲ, ਸੋਚਣ ਸਮਝਣ ਨਾਲ, ਖ਼ੁਦ ਬ ਖ਼ੁਦ ਜਾਚ ਆ ਜਾਂਦੀ ਹੈ। ਇੰਝ ਕੀਤਾ ਜਾਵੇ ਕਿ ਇਕ ਵਾਕ ਨੂੰ ਦੋ ਤਿੰਨ ਢੰਗਾਂ ਨਾਲ ਲਿਖ ਲਿਆ ਜਾਵੇ। ਸ਼ਬਦਾਂ ਦੀ ਤਰਤੀਬ ਨੂੰ ਬਦਲ ਕੇ, ਇਕ ਜਾਂ ਦੋ ਸ਼ਬਦਾਂ ਨੂੰ ਕੱਢ ਕੇ ਜਾਂ ਵਧਾ ਕੇ। ਤਾਂ ਤੁਹਾਨੂੰ ਜ਼ਰੂਰ ਹੀ ਇਕ ਵਾਕ ਹੋਰ ਸਾਰੇ ਵਾਕਾਂ ਨਾਲੋਂ ਵਧੀਆ ਜਾਪੇਗਾ। ਬਸ ਇੰਝ ਹੀ ਅਭਿਆਸ ਜਾਂ ਕਹਿ ਲਵੋ ਰਿਆਜ਼ ਸ਼ਰਤ ਹੈ। ਇਸ ਦੇ ਨਾਲ ਹੀ ਪ੍ਰੋ: ਤੇਜਾ ਸਿੰਘ, ਲਾਲ ਸਿੰਘ ਕਮਲਾ ਅਕਾਲੀ, ਸ. ਗੁਰਬਖ਼ਸ਼ ਸਿੰਘ ਅਤੇ ਡਾ. ਹਰਿਭਜਨ ਸਿੰਘ ਹੋਰਾਂ ਦੀਆਂ ਲਿਖਤਾਂ ਨੂੰ ਇਸ ਮੰਤਵ ਲਈ ਗੋਹ ਨਾਲ ਪੜ੍ਹਿਆ ਜਾਵੇ। ਇਹ ਕੁਝ ਵਿਦਿਆਰਥੀ ਜੀਵਨ ਵਿਚ ਹੀ ਕਰ ਲਿਆ ਜਾਵੇ ਤਦ ਲਾਭਕਾਰੀ ਹੋਵੇਗਾ। ਬੁੱਢੇ ਤੋਤਿਆਂ ਲਈ ਬਹੁਤ ਹੀ ਮੁਸ਼ਕਿਲ ਕਾਰਜ ਹੈ।

ਜਿਹੜੇ ਵੀ ਸ਼ਬਦ ਵਾਕ ਵਿਚ ਵਰਤੇ ਜਾਣ ਸਭ ਤੋਂ ਪਹਿਲਾਂ ਉਹਨਾਂ ਬਾਰੇ ਦੇਖ ਲਿਆ ਜਾਵੇ ਕਿ ਉਹ ਤੁਹਾਡੇ ਭਾਵ ਦਾ ਸੰਚਾਰ ਸਹੀ-ਸਹੀ ਕਰਦੇ ਹਨ ? ਇੰਝ ਤਾਂ ਨਹੀਂ ਹੈ ਕਿ ਜੇਕਰ ਇਕ ਦੋ ਸ਼ਬਦ ਬਦਲ ਦਿੱਤੇ ਜਾਣ ਤਾਂ ਪਹਿਲਾਂ ਦੇ ਟਾਕਰੇ 'ਤੇ ਅਰਥ ਸੰਚਾਰ ਵਿਚ ਬਿਹਤਰੀ ਆ ਜਾਂਦੀ ਹੋਵੇ ? ਮੁੱਕਦੀ ਗੱਲ, ਇਕ ਵਾਕ ਲਿਖਣ ਦੇ ਲਈ ਢੁਕਵੇਂ ਸ਼ਬਦਾਂ ਦੀ ਚੋਣ ਬਹੁਤ ਜ਼ਰੂਰੀ ਹੈ। ਪ੍ਰਸਿੱਧ ਫ਼ਰਾਂਸੀਸੀ ਲੇਖਕ ਫਲਾਬੀਅਰ ਨੇ ਆਪਣੇ ਸ਼ਿਸ਼ ਮੁਪਾਂਸਾ ਨੂੰ ਇਹ ਸਿੱਖਿਆ ਦਿੱਤੀ ਸੀ ਕਿ ਇਕ ਗੱਲ ਦੇ ਕਹਿਣ ਦੇ ਲਈ ਢੁਕਵਾਂ ਸ਼ਬਦ ਇਕ ਹੀ ਹੁੰਦਾ ਹੈ। ਡੰਗ ਟਪਾਊ ਬਥੇਰੇ ਹੁੰਦੇ ਹਨ। ਤੁਹਾਡੀ ਕਲਾਕਾਰੀ ਇਹੋ ਹੈ ਕਿ ਤੁਸੀਂ ਆਪਣੇ ਭਾਵ ਸੰਚਾਰ ਦੇ ਲਈ ਉਸ ਇੱਕੋ ਇਕ ਸ਼ਬਦ ਦੀ ਭਾਲ਼ ਕਰਨੀ ਹੈ। ਡੰਗ ਟਪਾਊ ਸ਼ਬਦ ਨਹੀਂ ਵਰਤਣਾ। ਪਰ ਇਹਦੇ ਲਈ ਜ਼ਰਾ ਮਿਹਨਤ ਵਧੇਰੇ ਕਰਨੀ ਪੈਂਦੀ ਹੈ। ਫੇਰ ਹੌਲ਼ੀ-ਹੌਲ਼ੀ ਅਭਿਆਸ ਹੋ ਜਾਂਦਾ ਹੈ। ਆਦਤ ਬਣ ਜਾਂਦੀ ਹੈ।

ਸਿੱਧ ਹੋਇਆ ਕਿ ਵਾਕ ਲਿਖਣ ਲਈ ਮੁਨਾਸਿਬ ਸ਼ਬਦਾਂ ਦੀ ਚੋਣ ਪਹਿਲੀ ਲੋੜ ਹੈ। ਦੂਜੀ ਲੋੜ ਹੈ ਕਿ ਇਹਨਾਂ ਢੁਕਵੇਂ ਸ਼ਬਦਾਂ ਦੀ ਵਾਕ ਵਿਚ ਵਰਤੋਂ ਸੁਹਣੇ ਢੰਗ ਨਾਲ ਕੀਤੀ ਜਾਵੇ। ਕਈ ਵਾਰ ਇੰਝ ਹੁੰਦਾ ਹੈ ਕਿ ਕਿਸੇ ਵਾਕ ਵਿਚ ਇਕ ਸ਼ਬਦ ਨੂੰ ਇੱਧਰ-ਉੱਧਰ ਕਰ ਦੇਣ ਦੇ ਨਾਲ ਕਥਨ ਵਿਚ ਸੁੰਦਰਤਾ ਵਧ ਜਾਂਦੀ ਹੈ। ਅਸਲ ਵਿਚ ਇਹੋ ਗੱਲ ਕਾਫ਼ੀ ਨਹੀਂ ਹੈ ਕਿ ਕਿਸੇ ਨੇ "ਕੀ ਕਿਹਾ ਹੈ"। ਇਹ ਵੀ ਜ਼ਰੂਰੀ ਹੈ ਕਿ "ਕਿਵੇਂ ਕਿਹਾ

ਹੈ"? ਬਿਆਨ ਦਾ ਅੰਦਾਜ਼ ਕਿਹੋ ਜਿਹਾ ਹੈ?

ਹੁਣ ਇਕ ਵਾਕ ਲੈਂਦੇ ਹਾਂ। ਇਸ ਦੀ ਜਾਚ ਪਰਖ ਕਰਦੇ ਹਾਂ।

"ਤੂੰ ਘਰੋਂ ਕੱਲ੍ਹ ਕੀ ਗਈ ਕਿ ਘਰ ਦੀ ਰੌਣਕ ਹੀ ਚਲੀ ਗਈ"।

ਵਾਕ ਦਾ ਅਰਥ ਸੰਚਾਰ ਸਪੱਸ਼ਟ ਹੈ। ਪਰ ਬਿਆਨ ਦੀ ਖ਼ੂਬਸੂਰਤੀ ਕਿੱਥੇ ਹੈ? ਵਾਕ ਦੇ ਪਹਿਲੇ ਟੁਕੜੇ, "ਘਰੋਂ ਕੱਲ੍ਹ ਕੀ ਗਈ ਕਿ ਘਰ" ਨੂੰ ਉਚਾਰਨ ਸਮੇਂ ਕੱਕੇ, ਗੱਗੇ ਅਤੇ ਘੱਗੇ 'ਤੇ ਜੀਭ ਅੜ੍ਹਕਦੀ ਹੈ। ਵਾਕ ਸੁੰਦਰ ਨਹੀਂ ਹੈ ਅਤੇ ਫੇਰ ਜਿੰਨੇ ਸ਼ਬਦ ਵਾਕ ਵਿਚ ਵਰਤੇ ਗਏ ਹਨ ਉਹਨਾਂ ਸਭਨਾਂ ਦੀ ਵੀ ਲੋੜ ਨਹੀਂ ਸੀ। ਸ਼ਬਦ ਘਟਾ ਕੇ ਦੇਖਦੇ ਹਾਂ। ਉਦਾਹਰਨ ਵਜੋਂ ਇੰਝ ਵੀ ਲਿਖ ਸਕਦੇ ਹਾਂ:-

"ਘਰ ਦੀ ਰੌਣਕ ਤੇਰੇ ਨਾਲ ਹੀ ਚਲੀ ਗਈ ਸੀ"।

ਹਾਂ ਇਸ ਨੂੰ ਇੰਝ ਵੀ ਲਿਖਿਆ ਜਾ ਸਕਦਾ ਸੀ:-

"ਘਰ ਦੀ ਰੌਣਕ ਤਾਂ ਤੇਰੇ ਨਾਲ ਹੀ ਚਲੀ ਗਈ ਸੀ"।

ਪਰ ਇਸ ਵਿਚ "ਤਾਂ ਤੇਰੇ" ਵਿਚ ਤੱਤਾ ਦੋਹਰਾ ਆਣ ਦੇ ਨਾਲ ਰਵਾਨੀ ਵਿਚ ਰੁਕਾਵਟ ਜਿਹੀ ਪੈਂਦੀ ਹੈ। "ਕੱਲ੍ਹ ਕੀ ਗਈ" ਵਿਚ ਵੀ ਇਹੋ ਗੜਬੜ ਸੀ।

ਕਿਸੇ ਵਧੀਆ ਵਾਕ ਨੂੰ ਤਾਂ ਵਾਰ-ਵਾਰ ਪੜ੍ਹਨ ਨੂੰ ਮਨ ਕਰਦਾ ਹੈ। ਸਗੋਂ ਕਈ ਵਾਰ ਤਾਂ ਕਵਿਤਾ ਦੇ ਤੁਕ ਵਾਂਗ ਚੇਤੇ ਰਹਿ ਜਾਂਦਾ ਹੈ।

ਵੱਡੇ-ਵੱਡੇ ਵਾਕ ਲਿਖਣੇ ਵੀ ਇਕ ਕਮਜ਼ੋਰੀ ਹੈ। ਮਹਾਤਮਾ ਗਾਂਧੀ ਜੀ ਅੰਗਰੇਜ਼ੀ ਦੇ ਨਿੱਕੇ-ਨਿੱਕੇ ਵਾਕ ਲਿਖਿਆ ਕਰਦੇ ਸਨ। ਅੰਗਰੇਜ਼ੀ ਭਾਸ਼ੀ ਲੋਕ ਉਹਨਾਂ ਦਾ ਸਿੱਕਾ ਮੰਨਦੇ ਸਨ। ਉਰਦੂ ਦੇ ਖ਼ੁਆਜ਼ਾ ਹਸਨ ਨਜ਼ਾਮੀ ਹੋਏ ਹਨ। ਉਹਨਾਂ ਦੇ ਵਾਕ ਵੀ ਨਿੱਕੇ-ਨਿੱਕੇ ਹੁੰਦੇ ਸਨ। ਉਰਦੂ ਵਾਲ਼ੇ ਰਸ਼ਕ ਕਰਦੇ ਹਨ। ਵੱਡੇ ਵਾਕ ਕਥਨ ਦੀ ਸੁੰਦਰਤਾ ਨਹੀਂ ਰਹਿਣ ਦੇਂਦੇ। ਅਰਥ ਸੰਚਾਰ ਤਾਂ ਭਾਵੇਂ ਹੋ ਹੀ ਜਾਂਦਾ ਹੈ। ਇਕ ਵਾਕ ਲਵੋ:-

"ਉਹ ਕੱਲ੍ਹ ਇੱਥੋਂ ਗਏ ਸਨ, ਪਰ ਅੱਜ ਫੇਰ ਪਰਤ ਆਏ ਅਤੇ ਆਂਦਿਆਂ ਹੀ ਡਟ ਕੇ ਬਹਿ ਗਏ ਪਰ ਉਹਨਾਂ ਦੇ ਆਂਦਿਆਂ ਹੀ ਕੁਝ ਦੂਜੇ ਲੋਕ ਵੀ ਆ ਗਏ ਅਤੇ ਉਹ ਲੋਕ ਵੀ ਉਹਨਾਂ ਦੇ ਨਾਲ ਗੱਲਬਾਤ ਕਰਨ ਡਹਿ ਪਏ ਇੰਝ ਸਾਰਾ ਦਿਨ ਬਤੀਤ ਹੋ ਗਿਆ"।

ਇਸ ਇੱਕੋ ਸ਼ੈਤਾਨ ਦੀ ਆਂਤ ਜਿਹੇ ਵਾਕ ਦੇ ਛੇ ਟੁਕੜੇ ਹਨ। ਪਰ ਜਦੋਂ ਇਹੋ ਗੱਲ ਨਿੱਕੇ ਵਾਕਾਂ ਵਿਚ ਭਲੀ ਭਾਂਤ ਕਹੀ ਜਾ ਸਕਦੀ ਹੈ ਤਾਂ ਫੇਰ ਏਨੇ ਲੰਮੇ ਵਾਕ ਦੀ ਕੀ ਲੋੜ ਸੀ? ਇੰਝ ਲਿਖਤ ਦੀ ਖ਼ੂਬਸੂਰਤੀ ਕਾਇਮ ਨਹੀਂ ਰਹਿੰਦੀ। ਫਿਰ ਇੰਝ ਕੀਤਾ ਹੀ ਕਿਉਂ ਜਾਵੇ? ਉਦਾਹਰਨ ਵਜੋਂ ਉਪਰੋਕਤ ਵਾਕ ਵਿਚ "ਪਰ, ਅਤੇ, ਪਰ, ਅਤੇ, ਅਤੇ" ਆਦਿ ਸ਼ਬਦਾਂ ਦਾ ਦੁਹਰਾਉ ਹੈ। ਇਸ ਪ੍ਰਕਾਰ ਇਹ ਅਧਿਕ ਲੰਬਾ ਹੋ ਗਿਆ ਹੈ। ਜੇਕਰ ਇਹ ਦੁਹਰਾਉ ਵਾਲ਼ੇ ਸ਼ਬਦ ਕੱਢ ਦਿੱਤੇ ਜਾਣ ਤਾਂ ਇਹ ਵਾਕ ਸੁੰਦਰ ਨਿੱਕੇ-ਨਿੱਕੇ ਵਾਕਾਂ ਵਿਚ ਵੰਡਿਆ ਜਾਵੇ, ਜਿਵੇਂ:-

"ਉਹ ਕੱਲ੍ਹ ਹੀ ਤਾਂ ਗਏ ਸਨ। ਅੱਜ ਪਰਤ ਆਏ। ਆਂਦਿਆਂ ਹੀ ਡਟ ਕੇ ਵਹਿ ਗਏ। ਉਹਨਾਂ ਦੇ ਆਂਦਿਆਂ ਹੀ ਕੁਝ ਦੂਜੇ ਲੋਕ ਵੀ ਆ ਗਏ। ਉਹ ਲੋਕ ਵੀ ਉਹਨਾਂ ਨਾਲ ਗੱਲਾਂ ਕਰਦੇ ਰਹੇ। ਇੰਝ ਸਾਰਾ ਦਿਨ ਬਤੀਤ ਹੋ ਗਿਆ"।

ਕੋਸ਼ਿਸ਼ ਕਰਦੇ ਰਹਿਣਾ ਚਾਹੀਦਾ ਹੈ ਕਿ ਵਾਕ ਲੋੜੋਂ ਵੱਧ ਵੱਡਾ ਨਾ ਹੋ ਜਾਵੇ। ਨਿੱਕੇ ਵਾਕਾਂ ਵਿਚ ਸਾਦਗੀ, ਸਪੱਸ਼ਟਤਾ, ਚੁਸਤੀ ਅਤੇ ਖ਼ੂਬਸੂਰਤੀ ਲਿਆਂਦੀ ਜਾ ਸਕਦੀ ਹੈ। ਵਾਧੂ ਸ਼ਬਦਾਂ ਦੀ ਵਰਤੋਂ ਦੇ ਨੁਕਸ ਤੋਂ ਬਚਿਆ ਜਾ ਸਕਦਾ ਹੈ। ਲਿਖਤ ਵੀ ਠੁਕਵੀਂ ਹੋ ਜਾਂਦੀ ਹੈ, ਉੱਚ ਪੱਧਰੀ।

ਲਿਖਤ ਨੂੰ ਸੁੰਦਰ ਅਤੇ ਚੁਸਤ ਬਣਾਉਣ ਵਿਚ ਮੁਹਾਵਰੇ ਅਤੇ ਕਹਾਵਤਾਂ ਦੀ ਢੁਕਵੀਂ ਵਰਤੋਂ ਦਾ ਬਹੁਤ ਹੀ ਵੱਡਾ ਯੋਗਦਾਨ ਹੁੰਦਾ ਹੈ। ਇਹਨਾਂ ਦੀ ਵਰਤੋਂ ਕਰਨ ਸਮੇਂ ਬਹੁਤ ਚੌਕੰਨੇ ਰਹਿਣ ਦੀ ਲੋੜ ਹੈ। ਜਿਸ ਮੁਹਾਵਰੇ ਜਾਂ ਕਹਾਵਤ ਬਾਰੇ ਪੂਰੀ ਜਾਣਕਾਰੀ ਨਾ ਹੋਵੇ ਉਸ ਦੀ ਵਰਤੋਂ ਭੁੱਲ ਕੇ ਵੀ ਨਹੀਂ ਕਰਨੀ ਚਾਹੀਦੀ।

ਇਕ ਕਹਾਣੀਕਾਰ ਆਪਣੇ ਪਾਤਰ ਨੂੰ ਸਿੱਧਾ ਸਾਦਾ ਅਤੇ ਭੋਲ਼ਾ-ਭਾਲ਼ਾ ਦੱਸਣ ਦੇ ਲਈ ਲਿਖਦਾ ਹੈ, "ਉਹ ਸਿੱਧਾ ਸਾਦਾ ਜਿਹਾ ਬਗਲਾ ਭਗਤ ਜੁ ਸੀ"। ਬਗਲਾ ਭਗਤ ਸਿੱਧੇ ਸਾਦੇ ਬੰਦੇ ਲਈ ਨਹੀਂ ਸਗੋਂ ਭੇਖੀ ਅਤੇ ਸ਼ਾਤਰ ਬੰਦੇ ਲਈ ਵਰਤਦੇ ਹਨ। ਇੰਝ ਅਨਰਥ ਕਰਨ ਤੋਂ ਬਚਿਆ ਜਾਣਾ ਚਾਹੀਦਾ ਹੈ।

ਮੁਹਾਵਰੇ ਦੀ ਕੁਥਾਂ ਵਰਤੋਂ ਬਹੁਤ ਬੇਸੁਆਦੀ ਪੈਦਾ ਕਰਦੀ ਹੈ। ਜਿਵੇਂ ਕੋਈ ਕਿਸੇ ਦੀ ਪ੍ਰਸੰਸਾ ਕਰਦਿਆਂ ਹੋਇਆ ਲਿਖੇ, "ਫ਼ਲਾਂ ਸ਼੍ਰੀ ਮਾਨ ਭਾਵੇਂ ਬਜ਼ੁਰਗ ਹਨ। ਸੇਵਾ ਮੁਕਤ ਹੋਇਆਂ ਵਰ੍ਹੇ ਬੀਤ ਗਏ ਪਰ ਪੜ੍ਹਨ ਦੀ ਆਦਤ ਨਹੀਂ ਛੱਡੀ। ਰੋਜ਼ ਪੈਦਲ ਚੱਲ ਕੇ ਲਾਇਬਰੇਰੀ ਜਾਂਦੇ ਹਨ। ਕਈ ਘੰਟੇ ਪੜ੍ਹ ਕੇ ਤਸੱਲੀ ਹੁੰਦੀ ਹੈ। ਸੱਚ ਹੈ ਚੋਰ ਚੋਰੀ ਤੋਂ ਜਾਂਦੈ, ਹੇਰਾ-ਫੇਰੀ ਤੋਂ ਨਹੀਂ ਜਾਂਦਾ"। ਹੁਣ ਇਹ ਮੁਹਾਵਰਾ ਪ੍ਰਸੰਸਾ ਦੀ ਭਾਵਨਾ ਦੇ ਵਿਰੁੱਧ ਹੈ। ਚੋਰ ਚੋਰੀ ਤੋਂ ਜਾਂਦੈ.....।

ਕੁਝ ਲੋਕ ਜਾਣ ਬੁੱਝ ਕੇ ਮੁਸ਼ਕਿਲ ਸ਼ਬਦ ਅਤੇ ਓਪਰੇ ਮੁਹਾਵਰੇ, ਕਹਾਵਤਾਂ ਵਰਤਦੇ ਹਨ। ਆਪਣੀ ਵਿਦਵਤਾ ਦਾ ਭਰਮ ਪਾਲ਼ਣ ਲਈ। ਪਰ ਅਗਿਆਨਤਾ ਪ੍ਰਗਟ ਹੋ ਜਾਂਦੀ ਹੈ। ਜਦੋਂ ਸਾਡੇ ਪਾਸ ਆਪਣੀ ਗੱਲ ਕਹਿਣ ਦੇ ਲਈ ਸੌਖੇ ਸ਼ਬਦ ਪ੍ਰਾਪਤ ਹਨ ਫੇਰ ਕਿਉਂ ਨਾ ਵਰਤੇ ਜਾਣ ? ਹਾਂ ਵਿਗਿਆਨਕ ਅਤੇ ਤਕਨੀਕੀ ਵਿਸ਼ਿਆਂ ਦੀਆਂ ਲਿਖਤਾਂ ਵਿਚ ਤਾਂ ਵਿਸ਼ੇਸ਼ ਪ੍ਰਕਾਰ ਦੀ ਸ਼ਬਦਾਵਲੀ ਹੋਵੇਗੀ ਹੀ।

ਅਕਸਰ ਦੇਖਿਆ ਜਾਂਦਾ ਹੈ ਕਿ ਕੁਝ ਲੋਕ ਆਪਣੀ ਬਾਤ-ਚੀਤ ਅਤੇ ਲਿਖਤ ਵਿਚ ਵੀ, ਅੰਗਰੇਜ਼ੀ ਭਾਸ਼ਾ ਦੇ ਸ਼ਬਦ ਖ਼ਾਹ-ਮੁਖਾਹ ਵਰਤਦੇ ਚਲੇ ਜਾਂਦੇ ਹਨ:-

"ਮੇਰੇ ਫਾਦਰ ਦੀ ਟਰਾਂਸਫਰ ਹੋ ਗਈ ਹੈ। ਪੰਦਰਾਂ ਤਰੀਕ ਨੂੰ ਨਵੀਂ ਪੋਸਟ 'ਤੇ ਜੁਆਇਨ ਕਰਨਾ ਹੈ। ਕੁਝ ਦਿਨਾਂ ਦੀ ਲੀਵ ਬਾਰੇ ਕਹਿ ਰਹੇ ਸਨ। ਫੇਰ ਅਸੀਂ ਕਿਸੇ ਹਿੱਲ ਸਟੇਸ਼ਨ 'ਤੇ

ਜਾਵਾਂਗੇ"।

ਹੁਣ ਜਿਹੜੇ ਸ਼ਬਦ ਫਾਦਰ, ਟਰਾਂਸਫਰ, ਪੋਸਟ, ਜੁਆਇਨ, ਲੀਵ ਅਤੇ ਹਿੱਲ ਸਟੇਸ਼ਨ ਆਦਿ ਵਰਤੇ ਗਏ ਹਨ ਕੀ ਸੱਚੀਂ ਹੀ ਇਹਨਾਂ ਦੀ ਲੋੜ ਸੀ ? ਬਿਲਕੁਲ ਨਹੀਂ। ਸਾਡੇ ਆਪਣੇ ਸ਼ਬਦ ਭੰਡਾਰ ਵਿਚ ਇਹਨਾਂ ਸ਼ਬਦਾਂ ਦੇ ਭਾਵ-ਸੰਚਾਰ ਦੇ ਲਈ ਬਹੁਤ ਵਧੀਆ ਅਤੇ ਸਾਦੇ ਸ਼ਬਦ ਪ੍ਰਾਪਤ ਹਨ। ਹਾਂ ਕੁਝ ਸ਼ਬਦ ਹਨ ਜਿਨ੍ਹਾਂ ਦੀ ਵਰਤੋਂ ਕਰਨੀ ਹੀ ਪੈਂਦੀ ਹੈ ਅਤੇ ਉਹ ਸ਼ਬਦ ਹੁਣ ਸਾਡੇ ਸ਼ਬਦ ਭੰਡਾਰ ਦਾ ਭਾਗ ਬਣ ਚੁੱਕੇ ਹਨ। ਉਦਾਹਰਨ ਵਜੋਂ ਬੱਸ, ਟਿਕਟ, ਰੇਲ, ਪਲੇਟਫਾਰਮ, ਫਰਿਜ਼, ਥਰੈਸ਼ਰ, ਟਰੈਕਟਰ, ਥਰਮਾਮੀਟਰ, ਹਾਕੀ, ਬਲਬ ਅਤੇ ਇਹੋ ਜਿਹੇ ਹੀ ਬਹੁਤ ਸਾਰੇ ਸ਼ਬਦ। ਇਹ ਸ਼ਬਦ ਵਧੇਰੇ ਕਰ ਕੇ ਨਵੀਆਂ ਕਾਢਾਂ ਜਾਂ ਖੋਜਾਂ ਦੇ ਨਾਲ ਹੀ ਆਏ ਹਨ ਅਤੇ ਹੁਣ ਸਾਡੇ ਆਪਣੇ ਹੀ ਹਨ।

ਲੋੜ ਨਾਲੋਂ ਵੱਧ ਸ਼ਬਦ ਜੇ ਕਰ ਵਰਤੇ ਜਾਣ ਤਾਂ ਵੀ ਲਿਖਤ ਕੁਢੱਬੀ ਹੋ ਜਾਂਦੀ ਹੈ। ਜਿਵੇਂ:-

"ਉੱਥੇ ਕੋਈ ਵੀ ਇਹੋ ਜਿਹੀ ਥਾਂ ਉਪਲਬਧ ਨਹੀਂ ਸੀ ਕਿ ਜਿੱਥੇ ਮੁਸਾਫ਼ਰ ਛਾਂਦਾਰ ਰੁੱਖ ਦੀ ਛਾਂ ਵਿਚ ਸੁਸਤਾ ਸਕੇ"।

ਇਸ ਵਾਕ ਨੂੰ ਇੰਝ ਲਿਖ ਕੇ ਦੇਖੋ ਤਾਂ ਭਲਾਂ:-

"ਉੱਥੇ ਇਹੋ ਜਿਹੀ ਕੋਈ ਥਾਂ ਨਹੀਂ ਸੀ ਕਿ ਜਿੱਥੇ ਕੋਈ ਛਾਂਦਾਰ ਰੁੱਖ ਹੇਠਾਂ ਸੁਸਤਾ ਸਕੇ"।

ਪਹਿਲੇ ਵਾਕ ਵਿਚ "ਉਪਲਬਧ", "ਰੁੱਖ" ਆਦਿ ਵਾਧੂ ਸ਼ਬਦ ਵਰਤੇ ਗਏ ਹਨ। ਇਹਨਾਂ ਨੂੰ ਕੱਢ ਦੇਣ ਨਾਲ ਅਰਥ ਸੰਚਾਰ ਵਿਚ ਕੋਈ ਵਿਘਨ ਨਹੀਂ ਪੈਂਦਾ। ਸਗੋਂ ਵਾਕ ਦੀ ਬਣਤਰ ਵਧੀਆ ਹੋ ਜਾਂਦੀ ਹੈ। ਫਿਰ "ਛਾਂਦਾਰ ਰੁੱਖ ਦੀ ਛਾਂ ਹੇਠ" ਕੀ ਹੋਇਆ ਭਲਾਂ ? ਸ਼ਬਦਾਂ ਦੀ ਫ਼ਜ਼ੂਲ ਖ਼ਰਚੀ ਤਾਂ ਹੈ ਇਹ।

"ਸੁਖਜੀਤ ਗਿਆ ਤਾਂ ਹੈ, ਪਰ ਦੇਖੋ ਕੀ ਬਣਦਾ ਹੈ" ?

ਵਿਆਕਰਨ ਅਨੁਸਾਰ ਤਾਂ ਵਾਕ ਵਿਚ ਕੋਈ ਨੁਕਸ ਨਹੀਂ ਹੈ। ਚੰਗਾ ਫੇਰ ਇਸ ਨੂੰ ਇੰਝ ਲਿਖ ਕੇ ਦੇਖਦੇ ਹਾਂ:-

"ਸੁਖਜੀਤ ਗਿਆ ਤਾਂ ਹੈ, ਦੇਖੋ ਕੀ ਬਣਦਾ ਹੈ" ?

ਸੰਚਾਰ ਵਿਚ ਕੋਈ ਘਾਟ ਨਹੀਂ ਰਹੀ। ਇਕ ਸ਼ਬਦ 'ਪਰ' ਕੱਢ ਦਿੱਤਾ ਗਿਆ ਹੈ। ਵਾਕ ਵੀ ਵਧੀਆ ਬਣ ਗਿਆ ਹੈ।

ਪਰ, ਕਿਉਂ, ਜੋ, ਭਾਵੇਂ ਕਿ ਅਤੇ ਕਿ ਆਦਿ ਸਾਰੇ ਸ਼ਬਦ ਬਹੁਤ ਲੋੜੀਂਦੇ ਹਨ। ਢੁਕਵੀਂ ਥਾਂ 'ਤੇ ਵਰਤੇ ਵੀ ਜਾਂਦੇ ਹਨ।

"ਇਹ ਮੰਨਿਆ ਕਿ ਤੁਸੀਂ ਉੱਥੇ ਨਹੀਂ ਜਾਵੋਗੇ"।

ਇਸ ਵਾਕ ਵਿਚ ਵੀ ਵਿਆਕਰਨ ਦੇ ਪੱਖੋਂ ਕੋਈ ਨੁਕਸ ਨਹੀਂ ਹੈ। ਫਿਰ ਇਸ ਵਾਕ ਵਿੱਚੋਂ ਸ਼ਬਦ 'ਕਿ' ਨੂੰ ਕੱਢਿਆ ਜਾ ਸਕਦਾ ਹੈ।

"ਇਹ ਮੰਨਿਆ ਤੁਸੀਂ ਉੱਥੇ ਨਹੀਂ ਜਾਵੋਗੇ"। ਗੱਲ ਪੂਰੀ ਹੈ। ਕਿਸੇ ਪ੍ਰਕਾਰ ਦੀ ਕੋਈ ਘਾਟ ਨਹੀਂ ਪਈ, ਵਾਕ ਕੁਝ ਵਧੀਆ ਬਣ ਗਿਆ ਹੈ।

"ਹੁਣ ਤੂੰ ਕਿੱਧਰ ਨੂੰ ਜਾਵੇਂਗਾ"?

ਸਾਫ਼ ਦਿਖਾਈ ਦੇਂਦਾ ਹੈ ਕਿ 'ਕਿੱਧਰ' ਦੇ ਨਾਲ 'ਨੂੰ' ਸ਼ਬਦ ਵਾਧੂ ਹੈ।

"ਹੁਣ ਤੂੰ ਕਿੱਧਰ ਜਾਵੇਂਗਾ"? ਲਿਖਣਾ ਹੀ ਯੋਗ ਹੈ।

"ਉਹ ਉੱਧਰ ਨੂੰ ਗਏ ਹਨ"। ਇਸ ਵਿਚ ਵੀ 'ਨੂੰ' ਵਾਧੂ ਹੈ।

"ਉਹ ਕਿੱਧਰ ਗਏ ਹਨ"?-ਪੁੱਛਣ ਵਾਲ਼ਾ ਵੀ ਜੇਕਰ ਪੁੱਛੇ

"ਕਿੱਧਰ ਨੂੰ ਗਏ ਹਨ"? ਤਾਂ ਇਹ ਵਾਕ ਵੀ ਸਹੀ ਨਹੀਂ ਹੈ। "ਕਿੱਧਰ ਗਏ ਹਨ"? ਪੁੱਛਣਾ ਹੀ ਸਹੀ ਵਾਕ ਹੋਵੇਗਾ।

ਇਹ ਪਾਬੰਦੀਆਂ ਵਾਰਤਕ ਦੇ ਲੇਖਕਾਂ ਲਈ ਹਨ। ਕਵੀਆਂ ਨੂੰ ਹੋਰ ਢੇਰ ਪਾਬੰਦੀਆਂ ਹੋਣ ਕਰ ਕੇ ਏਧਰ ਬਹੁਤ ਛੋਟ ਹੈ।

ਕੁਝ ਲੋਕ ਤਾਂ ਵਾਰਤਾਲਾਪ ਸਮੇਂ ਭਾਸ਼ਾ ਦਾ ਭੋਰਾ ਵੀ ਖ਼ਿਆਲ ਨਹੀਂ ਰੱਖਦੇ। 'ਮੈਨੂੰ' ਦੀ ਥਾਂ 'ਤੇ ਕਹਿਣਗੇ "ਮੈਂ ਨੂੰ"। "ਤੈਨੂੰ" ਦੀ ਥਾਂ ਕਹਿਣਗੇ "ਤੈਂ ਨੂੰ" ਇਹ ਘਾਟ ਚੰਗੇ ਪੜ੍ਹੇ ਲਿਖਿਆਂ ਵਿਚ ਵੀ ਦੇਖੀ ਸੁਣੀ ਗਈ ਹੈ।

ਉਰਦੂ ਫ਼ਾਰਸੀ ਪੜ੍ਹੇ ਲੋਕ ਜਦੋਂ ਪੰਜਾਬੀ ਲਿਖਦੇ ਹਨ ਤਾਂ ਉਹਨਾਂ ਭਾਸ਼ਾਵਾਂ ਦੀਆਂ ਅਜ਼ਾਫ਼ਤਾਂ ਨੂੰ ਅੰਨ੍ਹੇਵਾਹ ਵਰਤਦੇ ਰਹਿੰਦੇ ਹਨ। ਇਸ ਪ੍ਰਵਿਰਤੀ ਤੋਂ ਬਚਣ ਦੀ ਲੋੜ ਹੈ। ਬਹੁਤਾ ਘਚੋਲ਼ਾ ਉਹਨਾਂ ਨੇ ਪਾਇਆ ਹੈ ਜਿਹੜੇ ਫ਼ਾਰਸੀ ਅੱਖਰਾਂ 'ਚ ਪੰਜਾਬੀ ਲਿਖਦੇ ਰਹੇ ਹਨ। ਜਿਵੇਂ: "ਖ਼ੂਨੇ-ਜਿਗਰ" ਸ਼ਬਦ ਹੈ। ਜੇਕਰ ਕੋਈ ਵਿਦਿਆਰਥੀ ਇਸ ਦੇ ਅਰਥ ਜਾਨਣੇ ਚਾਹੇਗਾ ਤਾਂ ਕੋਸ਼ ਵਿਚ ਸ਼ਬਦ "ਖ਼ੂਨੇ" ਦੀ ਭਾਲ਼ ਕਰੇਗਾ। ਜਾਂ ਕਿਸੇ ਪਾਸੋਂ ਸ਼ਬਦ "ਖ਼ੂਨੇ" ਦੇ ਅਰਥ ਪੁੱਛੇਗਾ। ਅਜ਼ਾਫ਼ਤ ਵਰਤੇ ਬਿਨਾ ਜੇਕਰ ਸਰੇ ਹੀ ਨਾ ਤਾਂ ਇਸ ਨੂੰ "ਖ਼ੂਨ-ਇ-ਜਿਗਰ" ਦਰ-ਇ-ਦਿਨ ਵਾਂਗ ਤੋੜ ਕੇ ਲਿਖਿਆ ਜਾਵੇ। ਨਹੀਂ ਤਾਂ ਸਿੱਧਾ "ਜਿਗਰ ਦਾ ਖ਼ੂਨ", ਦਿਲ ਦਾ ਦਰਦ ਹੀ ਲਿਖਣਾ ਸਹੀ ਹੋਵੇਗਾ।

ਇਕ ਅਖ਼ਬਾਰ ਵਿਚ ਕੰਮ ਕਰਨ ਵਾਲ਼ੇ ਪਤਾ ਨਹੀਂ ਪੰਜਾਬੀ ਭਾਸ਼ਾ ਵੱਲੋਂ ਕਿਉਂ ਏਨੇ ਅਵੇਸਲੇ ਹਨ? ਕਈ ਵਰ੍ਹਿਆਂ ਤੋਂ ਦੇਖਿਆ ਜਾ ਰਿਹਾ ਹੈ ਕਿ ਚਮਕੌਰ ਸਾਹਿਬ ਦੀ ਸ਼ਹੀਦੀ ਸਭਾ ਦੇ ਮੌਕੇ 'ਤੇ ਵੱਡੇ ਸਾਹਿਬਜ਼ਾਦੇ ਦੀ ਇਕ ਤਸਵੀਰ ਛਾਪਦੇ ਆ ਰਹੇ ਹਨ। ਹੇਠਾਂ ਲਿਖਿਆ ਹੁੰਦਾ ਹੈ, "ਸਾਹਿਬਜ਼ਾਦਾ ਅਜੀਤ ਸਿੰਘ ਜੰਗੇ ਮੈਦਾਨ ਵਿਚ ਵੈਰੀਆਂ ਦੇ ਆਹੂ ਲਾਂਹਦੇ ਹੋਏ"।

ਹੁਣ ਇਹ ਸੱਜਣ ਜੇਕਰ "ਮੈਦਾਨ-ਇ-ਜੰਗ" ਅਤੇ "ਜੰਗੇ ਮੈਦਾਨ" ਵਿਚਲਾ ਅੰਤਰ ਨਹੀਂ ਜਾਣਦੇ ਤਾਂ ਇਸ ਸ਼ਬਦ ਦੀ ਵਰਤੋਂ ਹੀ ਨਾ ਕਰਿਆ ਕਰਨ।

ਵਿਦਿਆਰਥੀਆਂ ਲਈ ਮਸ਼ਵਰਾ ਹੈ ਕਿ ਜਦੋਂ ਤੀਕ ਕਿਸੇ ਸ਼ਬਦ ਜਾਂ ਮੁਹਾਵਰੇ ਦੇ

ਠੀਕ-ਠੀਕ ਅਰਥਾਂ ਦਾ ਪਤਾ ਨਾ ਹੋ ਜਾਵੇ ਓਦੋਂ ਤੀਕ ਉਸ ਦੀ ਵਰਤੋਂ ਨਾ ਕੀਤੀ ਜਾਵੇ। ਇਹ ਯਾਦ ਰੱਖੇ ਜਾਣ ਵਾਲ਼ੀ ਗੱਲ ਹੈ।

ਕੁਝ ਲੇਖਕ "ਬਸ਼ਰਤੇ ਕਿ" ਦੀ ਵਰਤੋਂ ਕਰਦੇ ਹਨ। ਇਹ ਫ਼ਾਰਸੀ-ਉਰਦੂ ਵਾਕ ਬਣਤਰ ਦੀ ਨਕਲ ਹੈ। ਇਸ ਵਿਚ ਪੰਜਾਬੀਅਤ ਗਾਇਬ ਹੈ। ਲਿਖਣਾ ਇੰਝ ਯੋਗ ਹੈ, "ਸ਼ਰਤ ਇਹ ਹੈ ਕਿ"। ਜਿਵੇਂ:-

"ਫ਼ਲਾਂ ਕੰਮ ਹੋ ਤਾਂ ਜਾਵੇਗਾ, ਸ਼ਰਤ ਇਹ ਹੈ ਕਿ ਕਿਸੇ ਵੱਲੋਂ ਅੜਿੱਕਾ ਨਾ ਪੈ ਜਾਵੇ"।

"ਉਹਨਾਂ ਨੇ ਇਹ ਵੀ ਕਿਹਾ ਸੀ ਕਿ ਜੇਕਰ ਤੂੰ ਨਾ ਆਇਆ ਤਾਂ ਬਣਿਆ ਬਣਾਇਆ ਕੰਮ ਵਿਗੜ ਜਾਵੇਗਾ"।

ਇਸ ਵਾਕ ਵਿਚ "ਕਿ ਜੇਕਰ" ਦਾ ਟੁਕੜਾ ਬਹੁਤ ਨੇੜੇ-ਤੇੜੇ ਹੈ। ਇਹ ਕੋਈ ਗ਼ਲਤ ਵਰਤੋਂ ਵੀ ਨਹੀਂ ਹੈ। ਪਰ ਚੰਗਾ ਹੋਵੇ ਜੇ ਇਹ ਇਕ ਸਾਥ ਨਾ ਆਣ। ਇਸ ਵਾਕ ਨੂੰ ਇੰਝ ਵੀ ਲਿਖਿਆ ਜਾ ਸਕਦਾ ਹੈ:-

"ਉਹਨਾਂ ਨੇ ਇਹ ਵੀ ਕਿਹਾ ਸੀ ਕਿ ਤੂੰ ਜੇਕਰ ਨਹੀਂ ਆਵੇਂਗਾ......

ਵਿਚਕਾਰ ਇਕ ਸ਼ਬਦ ਦੇ ਆ ਜਾਣ ਨਾਲ ਵਾਕ ਵਧੀਆ ਬਣ ਗਿਆ ਹੈ।

ਇਕ ਹੋਰ ਵਾਕ:-

"ਉਹ ਸੋਚ ਰਿਹਾ ਸੀ ਕਿ ਜੇਕਰ ਇਸ ਵਾਰ ਵੀ ਫੇਲ੍ਹ ਹੋ ਗਿਆ ਤਾਂ ਬਹੁਤ ਬਦਨਾਮੀ ਹੋਵੇਗੀ"।

ਏਥੇ ਵੀ ਉਹੋ ਗੱਲ ਹੈ। ਇਸ ਵਾਕ ਵਿਚ "ਜੇਕਰ" ਨਾ ਲਿਖਿਆ ਜਾਵੇ ਤਾਂ ਵੀ ਕੋਈ ਘਾਟ ਮਹਿਸੂਸ ਨਹੀਂ ਹੁੰਦੀ, ਜਿਵੇਂ:-

"ਉਹ ਸੋਚ ਰਿਹਾ ਸੀ ਕਿ ਇਸ ਵਾਰ ਵੀ ਫੇਲ੍ਹ ਹੋ ਗਿਆ ਤਾਂ ਬਹੁਤ ਬਦਨਾਮੀ ਹੋਵੇਗੀ"।

ਉਪਰੋਕਤ ਦੋਹਾਂ ਵਾਕਾਂ ਨੂੰ ਇਕ ਵਾਰ ਗੌਹ ਨਾਲ ਪੜ੍ਹਿਆ ਜਾਵੇ ਤਾਂ ਜਾਪੇਗਾ ਕਿ ਪਹਿਲੇ ਵਾਕ ਦਾ ਅੰਦਾਜ਼ ਕੁਝ ਇੰਝ ਦਾ ਹੈ ਕਿ ਉਸ ਵਿਚ "ਜੇਕਰ" ਲਿਖਣਾ ਜ਼ਰੂਰੀ ਹੈ। ਇਸ ਦੇ ਉਲਟ ਦੂਜੇ ਵਾਕ ਵਿੱਚੋਂ "ਜੇਕਰ" ਨੂੰ ਸਹਿਜੇ ਹੀ ਘਟਾਇਆ ਜਾ ਸਕਦਾ ਹੈ। ਅਰਥ ਸੰਚਾਰ ਵਿਚ ਕੋਈ ਪ੍ਰਭਾਵ ਨਹੀਂ ਪਏਗਾ। ਹਾਂ ਵਾਕ ਦੀ ਚੁਸਤੀ ਅਤੇ ਖ਼ੂਬਸੂਰਤੀ ਵਧ ਜਾਵੇਗੀ।

ਸ਼ਬਦਾਂ ਦੀ ਥੇਲੋਜ਼ੀ ਤਕਰਾਰ ਵੀ ਇਕ ਨੁਕਸ ਵਾਲ਼ੀ ਗੱਲ ਹੀ ਹੈ। ਇਸ ਤੋਂ ਵੀ ਬਚਣਾ ਚਾਹੀਦਾ ਹੈ। ਉਦਾਹਰਨ ਵਜੋਂ:-

"ਮੈਂ ਕਿਹਾ ਜ਼ਰੂਰੀ ਸੀ ਕਿ ਮੈਂ ਤੇਰੇ ਨਾਲ ਚੱਲਾਂਗਾ, ਪਰ ਮੈਂ ਕੀ ਕਰਦਾ, ਮੈਨੂੰ ਵਿਹਲ ਹੀ ਨਾ ਮਿਲਿਆ"।

ਇਸ ਵਾਕ ਨੂੰ ਇੰਝ ਲਿਖ ਕੇ ਦੇਖੋ ਤਾਂ ਭਲਾਂ:-

"ਮੈਂ ਕਿਹਾ ਜ਼ਰੂਰ ਸੀ ਕਿ ਤੇਰੇ ਨਾਲ ਚੱਲਾਂਗਾ, ਪਰ ਕੀ ਕਰਦਾ ਵਿਹਲ ਹੀ ਨਾ ਮਿਲਿਆ"।

ਦੋ ਥਾਵਾਂ 'ਤੇ "ਮੈਂ" ਇਕ ਥਾਂ 'ਤੇ "ਮੈਨੂੰ" ਵਾਧੂ ਦੁਹਰਾਉ ਹੀ ਹੈ। ਇਹਨਾਂ ਵਾਧੂ ਸ਼ਬਦਾਂ ਨੇ ਵਾਕ ਦਾ ਨਾਸ ਮਾਰ ਦਿੱਤਾ ਸੀ। ਸ਼ਬਦਾਂ ਦੀ ਵਰਤੋਂ ਵਿਚ ਸੰਕੋਚ ਧਨ ਦੀ ਵਰਤੋਂ ਵਿਚ ਸੰਕੋਚ ਨਾਲੋਂ ਘੱਟ ਜ਼ਰੂਰੀ ਨਹੀਂ ਹੈ।

"ਤੂੰ ਕਦੇ ਵੀ ਇਸ ਕਾਰਜ ਨੂੰ ਪੂਰਾ ਨਹੀਂ ਕਰ ਸਕੇਂਗਾ"। ਇਸ ਵਾਕ ਵਿਚ ਕੋਈ ਖ਼ਰਾਬੀ ਹੈ? ਧਿਆਨ ਨਾਲ ਦੇਖੋ। ਠੀਕ ਹੈ ਹੁਣ ਇਸੇ ਵਾਕ ਨੂੰ ਇਸ ਪ੍ਰਕਾਰ ਲਿਖ ਕੇ ਦੇਖੋ।

"ਤੂੰ ਕਦੇ ਇਸ ਕਾਰਜ ਨੂੰ ਪੂਰਾ ਨਹੀਂ ਕਰ ਸਕੇਂਗਾ"।

ਭਾਵ ਪੂਰਾ ਹੋ ਗਿਆ ਹੈ ਨਾ? ਭਾਵ ਇਹ ਹੋਇਆ ਕਿ "ਕਦੇ ਵੀ" ਦੀ ਥਾਂ 'ਤੇ "ਕਦੇ" ਲਿਖਣਾ ਹੀ ਉਚਿਤ ਸੀ। "ਵੀ" ਵਾਧੂ ਹੈ। ਇਸ ਸ਼ਬਦ ਦਾ ਅਸਲ ਭਾਵ ਸੰਚਾਰ ਵਿਚ ਕੋਈ ਦਖ਼ਲ ਨਹੀਂ ਹੈ। ਇਸ ਨੂੰ ਬਚਾ ਕੇ ਵਾਕ ਦੀ ਸੁੰਦਰਤਾ ਕਾਇਮ ਰੱਖੀ ਜਾ ਸਕਦੀ ਹੈ।

ਇਕ ਵਾਕ ਪੜ੍ਹਨ ਨੂੰ ਮਿਲਿਆ ਸੀ:-

"ਇਸ ਤੋਂ ਇਲਾਵਾ ਵੀ ਬਹੁਤ ਸਾਰੀਆਂ ਚੀਜ਼ਾਂ ਉੱਥੇ ਸਨ"।

ਇਸ ਵਾਕ ਵਿਚ "ਇਸ ਤੋਂ ਇਲਾਵਾ ਵੀ" ਕਿੰਨਾ ਭੱਦਾ ਲੱਗਦਾ ਹੈ। ਜਦੋਂ ਕਿ:-

"ਇਸ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਚੀਜ਼ਾਂ ਵੀ ਉੱਥੇ ਸਨ"। ਲਿਖਿਆ ਜਾ ਸਕਦਾ ਸੀ। ਜਾਂ ਇੰਝ ਵੀ ਲਿਖਿਆ ਜਾ ਸਕਦਾ ਸੀ:-

"ਇਸ ਤੋਂ ਇਲਾਵਾ ਹੋਰ ਵੀ ਚੀਜ਼ਾਂ ਉੱਥੇ ਸਨ"।

ਭਾਵ ਇਹ ਹੈ ਕਿ "ਵੀ" ਅਤੇ "ਇਸ ਤੋਂ ਇਲਾਵਾ" ਨੂੰ ਇਕ ਸਾਥ ਨਹੀਂ ਲਿਆਉਣਾ ਚਾਹੀਦਾ ਸੀ।

"ਕੇਵਲ" ਅਤੇ "ਹੀ" ਅਜਿਹੇ ਸ਼ਬਦ ਹਨ ਜਿਹੜੇ ਕਿ ਇੱਕੋ ਭਾਵ ਦੀ ਪੂਰਤੀ ਕਰਦੇ ਹਨ। ਮੰਨ ਲਵੋ ਕਿ ਇਕ ਵਾਰ ਲਿਖਿਆ ਗਿਆ ਹੈ:-

"ਕੇਵਲ ਮੈਂ ਹੀ ਇਸ ਕਾਰਜ ਨੂੰ ਪੂਰਾ ਕਰ ਸਕਦਾ ਹਾਂ"।

ਇਸ ਵਿਚ "ਕੇਵਲ" ਅਤੇ "ਹੀ" ਵਿੱਚੋਂ ਇਕ ਸ਼ਬਦ ਵਾਧੂ ਹੈ।

ਇਸ ਵਾਕ ਨੂੰ ਇਸ ਤਰ੍ਹਾਂ ਲਿਖ ਕੇ ਦੇਖੋ ਭਲਾਂ:-

"ਮੈਂ ਹੀ ਇਸ ਕਾਰਜ ਨੂੰ ਪੂਰਾ ਕਰ ਸਕਦਾ ਹਾਂ"।

ਹੋ ਗਈ ਨਾ ਪੂਰੀ ਗੱਲ? "ਕੇਵਲ ਮੈਂ ਹੀ" ਲਿਖਣਾ ਇੰਝ ਹੈ ਜਿਵੇਂ ਪੀਅਰਸ ਸੋਪ ਸਾਬਣ ਲਿਖਣਾ।

"ਕੇਵਲ" ਅਤੇ "ਹੀ" ਨੂੰ ਇਕ ਸਾਥ ਨਾ ਵਰਤੋ। ਜਾਂ ਤੇ "ਕੇਵਲ" ਲਿਖੋ ਜਾਂ ਫੇਰ "ਹੀ" ਲਿਖੋ। ਉਂਝ ਦੇਖਿਆ ਗਿਆ ਹੈ ਕਿ "ਹੀ" ਦੀ ਵਰਤੋਂ ਹੀ ਜਚਦੀ ਹੈ। ਉਦਾਹਰਨ ਵਜੋਂ ਦੇਖੋ ਇਹ ਵਾਕ:-

"ਹੁਣ ਤਾਂ ਕੇਵਲ ਪਰਮਾਤਮਾ ਹੀ ਮੱਦਦ ਕਰ ਸਕਦਾ ਹੈ"।

ਇਸ ਨੂੰ ਜੇ ਇੰਝ ਲਿਖਿਆ ਜਾਵੇ:-

"ਹੁਣ ਤਾਂ ਪਰਮਾਤਮਾ ਹੀ ਮੱਦਦ ਕਰ ਸਕਦਾ ਹੈ"।

ਇਸ ਤਰ੍ਹਾਂ ਵਾਕ ਸ਼ਕਤੀਸ਼ਾਲੀ, ਸੁੰਦਰ ਅਤੇ ਚੁਸਤ ਹੋ ਗਿਆ ਹੈ।

ਸ਼ਬਦਾਂ ਦੀ ਵਰਤੋਂ ਵਿਚ ਸੌਖ, ਲਾਪਰਵਾਹੀ ਜਾਂ ਅੰਦਾਜ਼ਾ ਕੰਮ ਨਹੀਂ ਸਾਰਦਾ। "ਰਾਤ ਨੂੰ", "ਦਿਨ ਨੂੰ", ਅਸੀਂ ਲਿਖਦੇ ਵੀ ਹਾਂ ਅਤੇ ਬੋਲਦੇ ਵੀ ਹਾਂ। ਉਦਾਹਰਨ ਵਜੋਂ:-

"ਸ਼ਾਮ ਨੂੰ ਚੱਲਾਂਗੇ ਆਪਾਂ ਅਤੇ ਕੰਮ ਕਰ ਕੇ ਸਵੇਰ ਨੂੰ ਪਰਤ ਆਵਾਂਗੇ"।

ਇਹ ਲਿਖਤ ਹੈ ਤਾਂ ਸਹੀ ਪਰ ਜੇ "ਸ਼ਾਮ ਨੂੰ" ਦੀ ਥਾਂ ਤੇ "ਸ਼ਾਮੀ" ਅਤੇ "ਸਵੇਰ ਨੂੰ" ਦੀ ਥਾਂ ਤੇ "ਸਵੇਰੇ" ਵਰਤਿਆ ਜਾਂਦਾ ਤਾਂ ਵਾਕ ਵੀ ਰੋਜ਼-ਮੱਰ੍ਹਾ ਦਾ ਹੋ ਜਾਂਦਾ ਅਤੇ ਭਾਸ਼ਾ ਵੀ ਨਿਖਰ ਕੇ ਨੁੱਕਦਾਰ ਹੋ ਜਾਂਦੀ।

"ਮੈਂ ਪਹਿਲਾਂ ਤਾਂ ਤਖ਼ਤ ਪੋਸ਼ ਦੇ ਉੱਪਰ ਬੈਠਿਆ ਫੇਰ ਕੁਰਸੀ ਦੇ ਉੱਤੇ ਬਹਿ ਗਿਆ"।

"ਤਖ਼ਤ ਪੋਸ਼ ਦੇ ਉੱਪਰ" ਅਤੇ "ਕੁਰਸੀ ਦੇ ਉੱਤੇ" ਦੀ ਥਾਂ ਤੇ ਜੇਕਰ "ਤਖ਼ਤ ਪੋਸ਼ 'ਤੇ" ਅਤੇ "ਕੁਰਸੀ 'ਤੇ" ਲਿਖਿਆ ਜਾਂਦਾ ਤਾਂ ਚੰਗੀ ਲਿਖਤ ਹੋਣੀ ਸੀ।

ਲਿਖਤ ਵਿਚ ਵਿਆਕਰਨ ਪੱਖੋਂ ਕੋਈ ਨੁਕਸ ਨਾ ਹੋਵੇ ਇਹ ਚੰਗੀ ਗੱਲ ਹੈ। ਪਰ ਵਧੇਰੇ ਚੰਗੀ ਗੱਲ ਇਹ ਹੈ ਕਿ ਵਾਰਤਕ ਵਿਚ ਹੁਸਨ ਭਾਵ ਖ਼ੂਬਸੂਰਤੀ ਵੀ ਹੋਵੇ। ਮਨਮੋਹਕ ਲਿਖਤ ਵਿਚ ਵਾਧੂ ਵਾਕ, ਵਾਕਾਂ ਵਿਚ ਵਾਧੂ ਸ਼ਬਦ ਆ ਜਾਣ ਤਾਂ ਖ਼ੂਬਸੂਰਤੀ ਕਾਇਮ ਨਹੀਂ ਰਹਿੰਦੀ। ਜਿਵੇਂ ਬਹੁਤੇ ਗਹਿਣਿਆਂ ਅਤੇ ਅਧਿਕ ਹਾਰ ਸ਼ਿੰਗਾਰ ਨਾਲ ਨਾਰੀ ਦੀ ਸੁੰਦਰਤਾ ਅਲੋਪ ਹੋ ਜਾਂਦੀ ਹੈ ਅਤੇ ਫੂਹੜਪਣ ਆ ਜਾਂਦਾ ਹੈ।

"ਜਿਸ ਥਾਂ 'ਤੇ ਅਸੀਂ ਬੈਠੇ ਸੀ"। ਵਿੱਚੋਂ ਜੇਕਰ "ਥਾਂ 'ਤੇ" ਨੂੰ ਕੱਢ ਕੇ ਲਿਖੀਏ, "ਜਿੱਥੇ ਅਸੀਂ ਬੈਠੇ ਸੀ"। ਤਦ ਵੀ ਵਾਕ ਪੂਰਨ ਹੀ ਹੈ, ਸਗੋਂ ਵਧੀਆ ਵੀ ਹੈ। ਇਸ ਦੇ ਟਾਕਰੇ 'ਤੇ, "ਇਸ ਗੱਲ 'ਤੇ ਹਾਸਾ ਆਂਦਾ ਹੈ" ਵਿਚ ਜੇ "ਤੇ" ਨਾ ਹੋਵੇ ਤਾਂ ਵਾਕ ਅਧੂਰਾ ਰਹਿ ਜਾਂਦਾ ਹੈ। ਇਹ ਤਾਂ ਲੇਖਕ ਦੀ ਸਾਵਧਾਨੀ ਹੈ ਕਿ ਉਹ ਦੇਖੇ ਕਿ ਕਿੱਥੇ "ਤੇ" ਜ਼ਰੂਰੀ ਹੈ ਅਤੇ ਕਿੱਥੇ ਵਾਧੂ ਹੈ।

ਸਾਡੇ ਕੁਝ ਨਾਵਾਂ ਦੇ ਨਾਲ "ਸ਼੍ਰੀ" ਅਤੇ "ਸਾਹਿਬ" ਦੋਵੇਂ ਸ਼ਬਦ ਇਕੱਠੇ ਹੀ ਵਰਤੇ ਜਾਂਦੇ ਹਨ। ਜਿਵੇਂ ਸ਼੍ਰੀ ਅੰਮ੍ਰਿਤਸਰ ਸਾਹਿਬ, ਸ਼੍ਰੀ ਭੈਣੀ ਸਾਹਿਬ ਅਤੇ ਸ਼੍ਰੀ ਗ੍ਰੰਥ ਸਾਹਿਬ। ਇਹ ਤਾਂ ਹੁਣ ਪ੍ਰਚੱਲਿਤ ਹੋ ਗਏ ਹਨ ਇਸ ਲਈ ਸਹੀ ਹਨ। ਪਰ ਸ਼੍ਰੀ ਹਰਨਾਮ ਸਿੰਘ ਸਾਹਿਬ, ਜਨਾਬ ਕੁਰੈਸ਼ੀ ਸਾਹਿਬ, ਸ਼੍ਰੀ ਪੰਡਿਤ ਜੀ ਆਦਿ ਲਿਖਣਾ ਉਚਿਤ ਨਹੀਂ ਹੈ।

ਇਸੇ ਤਰ੍ਹਾਂ ਜਨਾਬ ਡਾਕਟਰ ਸਾਹਿਬ, ਜਨਾਬ ਪ੍ਰੋਫ਼ੈਸਰ ਸਾਹਿਬ, ਸ਼੍ਰੀ ਹਰਬੰਸ ਜੀ ਵਿਚ ਸ਼੍ਰੀ, ਸਾਹਿਬ ਅਤੇ ਜਨਾਬ ਵਿੱਚੋਂ ਇਕ ਸ਼ਬਦ ਵਾਧੂ ਹੈ। ਬਚਾਇਆ ਜਾਵੇ ਤਾਂ ਚੰਗਾ ਹੈ।

ਉਰਦੂ ਦੇ ਪ੍ਰਸਿੱਧ ਕਵੀ ਹੋਏ ਹਨ, ਜਨਾਬ ਜੋਸ਼ ਮਲੀਹਾਬਾਦੀ। ਉਹਨਾਂ ਦੇ

ਹਵਾਲੇ ਨਾਲ ਇਕ ਹੋਰ ਪ੍ਰਸਿੱਧ ਕਵੀ ਜਨਾਬ ਜਗਨ ਨਾਥ ਆਜ਼ਾਦ ਲਿਖਦੇ ਹਨ:–

"ਮੈਂ ਜੋਸ਼ ਸਾਹਿਬ ਨੂੰ ਅਰਜ਼ ਕੀਤੀ ਕਿ ਜਨਾਬ ਦੇ ਮਜ਼ਾਜ ਕੈਸੇ ਹਨ"?

ਅੱਗੋਂ ਜੋਸ਼ ਸਾਹਿਬ ਕਹਿਣ ਲੱਗੇ, "ਆਜ਼ਾਦ ਸਾਹਿਬ ਮਜ਼ਾਜ ਬਹੁ-ਵਚਨ ਨਹੀਂ, ਇਕ ਵਚਨ ਹੈ। ਹੁਣ ਪੰਜਾਬੀ ਵਾਲ਼ੇ ਵੀ ਜਾਣ ਲੈਣ ਜਿਹੜੇ ਲਾਚੜ-ਲਾਚੜ ਕੇ ਉਰਦੂ ਬੋਲਦੇ ਹਨ—ਪਰ ਪੰਜਾਬੀ ਵਿਚ"।

ਉਹ ਅੱਗੇ ਦੱਸਦੇ ਹਨ, "ਇਕ ਵਾਰ ਇਕ ਪ੍ਰੋਫ਼ੈਸਰ ਸਾਹਿਬ ਨੇ ਆਂਦਿਆਂ ਹੀ ਜੋਸ਼ ਸਾਹਿਬ ਨੂੰ ਪੁੱਛਿਆ, "ਜਨਾਬ ਦੇ ਮਜ਼ਾਜ ਕਿਵੇਂ ਹਨ"? ਅੱਗੋਂ ਜੋਸ਼ ਸਾਹਿਬ ਨੇ ਬਹੁਤ ਹਲੀਮੀ ਵਿਚ ਸਵਾਲ ਦਾ ਜਵਾਬ ਦਿੱਤਾ। ਪ੍ਰੋਫ਼ੈਸਰ ਸਾਹਿਬ ਦੇ ਚਲੇ ਜਾਣ 'ਤੇ ਮੈਂ ਜੋਸ਼ ਸਾਹਿਬ ਤੋਂ ਇਸ ਬਾਰੇ ਜਾਣਕਾਰੀ ਪ੍ਰਾਪਤ ਕਰਨੀ ਚਾਹੀ।ਉਹ ਕਹਿਣ ਲੱਗੇ, "ਜਗਨ ਨਾਥ ਤੂੰ ਲੇਖਕ ਅਰਥਾਤ ਕਵੀ ਹੈਂ। ਭਾਸ਼ਾ ਦੀ ਸਿਹਤ ਕਾਇਮ ਰੱਖਣੀ ਤੇਰੀ ਜ਼ਿੰਮੇਵਾਰੀ ਬਣਦੀ ਹੈ। ਇਹ ਵਿਚਾਰੇ ਪ੍ਰੋਫ਼ੈਸਰ ਹਨ। ਇਹ ਬੱਚਿਆਂ ਨੂੰ ਤੋਤੇ ਬਣਾਂਦੇ ਹਨ। ਭਾਸ਼ਾ ਦੀ ਸ਼ੁੱਧੀ ਅਸ਼ੁੱਧੀ ਨਾਲ ਇਹਨਾਂ ਨੂੰ ਕੀ"?

ਇੰਝ ਹੀ ਇਕ ਮਿੱਤਰ ਕਿਸੇ ਸੀਨੀਅਰ ਲੇਖਕ ਮਿੱਤਰ ਨਾਲੋਂ ਕਿਸੇ ਉਕਾਈ ਲਈ ਮੁਆਫ਼ੀ ਲੈਣੀ ਚਾਂਹਦਾ ਸੀ। ਕਹਿਣ ਲੱਗਾ, "ਜਨਾਬ ਮੈਂ ਮੁਆਫ਼ੀ ਮੰਗਦਾ ਹਾਂ"। ਇਸ 'ਤੇ ਮਿੱਤਰ ਨੇ ਵਿਗੜ ਕੇ ਕਿਹਾ, "ਮੁਆਫ਼ੀ ਮੰਗਦੇ ਹੋ ਕਿ ਭੀਖ? ਸਿੱਧਾ ਕਹਿ ਕਿ "ਮੈਂ ਮੁਆਫ਼ੀ ਚਾਂਹਦਾ ਹਾਂ, ਮੰਗਦਾ ਹਾਂ ਕਿਹੜੀ ਭਾਸ਼ਾ ਹੋਈ"?

ਮੁਆਫ਼ੀ ਮੰਗਣੀ ਅਤੇ ਮੁਆਫ਼ੀ ਚਾਹਣੀ ਆਪੋ ਆਪਣੀ ਥਾਂ 'ਤੇ ਦੋਵੇਂ ਹੀ ਸਹੀ ਹਨ। ਪਰ ਦੋਹਾਂ ਦੀ ਵਰਤੋਂ ਵੱਖਰੀ ਹੈ। ਆਮ ਤੌਰ 'ਤੇ ਜਦੋਂ ਕਿਸੇ ਵਿਅਕਤੀ ਪਾਸੋਂ ਕੁਝ ਇਹੋ ਜਿਹਾ ਕੀਤਾ ਜਾਂ ਕਿਹਾ ਜਾਵੇ ਜੋ ਕਿ ਯੋਗ ਨਾ ਹੋਵੇ ਤਾਂ ਇਹੋ ਜਿਹੇ ਮੌਕਿਆਂ 'ਤੇ ਸ਼ਿਸ਼ਟਾਚਾਰ ਮੰਗ ਕਰਦਾ ਹੈ ਕਿ ਗ਼ਲਤੀ ਮੰਨੀ ਜਾਵੇ ਅਤੇ ਕਿਹਾ ਜਾਵੇ, "ਮੁਆਫ਼ੀ ਚਾਂਹਦਾ ਹਾਂ"।

ਦੂਜੇ ਪਾਸੇ ਮੰਨ ਲਵੋ ਕਿ ਕਿਸੇ ਰਾਜਨੀਤਕ ਲਹਿਰ ਵਿਚ ਕੋਈ ਜਣਾ ਜੇਲ੍ਹ ਜਾਂਦਾ ਹੈ। ਉੱਥੇ ਕਿਸੇ ਵੀ ਕਾਰਨ, ਜੇਲ੍ਹ ਦੀਆਂ ਮੁਸ਼ਕਿਲਾਂ ਕਾਰਨ, ਘਰ ਦੀਆਂ ਮਜਬੂਰੀਆਂ ਕਾਰਨ, ਜਾਂ ਰਾਜਨੀਤਕ ਮੱਤਭੇਦ ਕਾਰਨ ਉਹ ਰਾਜ਼ੀਨਾਮਾ ਕਰਨ ਤਕ ਪੁੱਜ ਜਾਂਦਾ ਹੈ ਅਤੇ ਮੁਆਫ਼ੀ ਨਾਮਾ ਲਿਖ ਕੇ ਦਸਤਖ਼ਤ ਕਰ ਕੇ ਜੇਲ੍ਹ ਤੋਂ ਰਿਹਾਈ ਪ੍ਰਾਪਤ ਕਰ ਲੈਂਦਾ ਹੈ। ਉਦੋਂ ਕਿਹਾ ਜਾਂਦਾ ਹੈ ਕਿ ਫ਼ਲਾਂ ਵਿਅਕਤੀ ਮੁਆਫ਼ੀ ਮੰਗ ਕੇ ਰਿਹਾ ਹੋਇਆ ਹੈ। ਇਸ ਵਿਚ ਉਹ ਵਡਿਆਈ ਨਹੀਂ ਹੈ ਜਿਹੜੀ ਕਿ "ਮੁਆਫ਼ੀ ਚਾਂਹਦਾ ਹਾਂ" ਵਿਚ ਹੈ। "ਮੁਆਫ਼ੀ ਮੰਗਣਾ", ਵਿਚ ਕਈ ਵਾਰੀ ਵਿਅੰਗ ਵੀ ਛੁਪਿਆ ਹੁੰਦਾ ਹੈ।

ਕਈ ਵਾਰ ਕੋਈ ਦੋਸਤ ਜਾਂ ਰਿਸ਼ਤੇਦਾਰ ਮਿਲਣ ਲਈ ਆਇਆ ਹੁੰਦਾ ਹੈ। ਜਾਣ ਸਮੇਂ ਘਰ ਵਾਲ਼ਾ ਦੋਸਤ ਕਹਿੰਦਾ ਹੈ, "ਚਲੋ ਮੈਂ ਤੁਹਾਨੂੰ ਅੱਡੇ ਤੀਕ ਛੱਡ ਆਵਾਂ"। ਇਹ ਵੀ ਗ਼ਲਤ ਅਤੇ ਨੁਕਸਦਾਰ ਭਾਸ਼ਾ ਹੈ। "ਛੱਡ ਆਵਾਂ" ਤੋਂ ਕੀ ਭਾਵ ਹੋਇਆ? ਕੀ ਬਈ ਕਿਤੇ

ਪਰਤ ਹੀ ਨਾ ਆਵੇ? ਘਰੋਂ ਦਫ਼ਾ ਕਰਨ ਦਾ ਭਾਵ ਬਣਦਾ ਹੈ। ਕਹਿਣਾ ਇਹ ਬਣਦਾ ਹੈ, "ਚਲੋ ਅੱਡੇ ਤੀਕ ਮੈਂ ਤੁਹਾਡੇ ਨਾਲ ਚੱਲਦਾ ਹਾਂ"।

ਹਾਂ, ਕਾਰ ਆਦਿ ਕਿਸੇ ਸਵਾਰੀ 'ਤੇ "ਛੱਡ ਆਵਾਂ" ਕਿਹਾ ਜਾ ਸਕਦਾ ਹੈ ਪਰ ਏਥੇ ਵੀ "ਛੱਡ ਆਵਾਂ" ਸ਼ਬਦ ਤੋਂ ਸੰਕੋਚ ਹੀ ਚਾਹੀਦਾ ਹੈ।

"ਛੱਡ ਆਵਾਂ" ਦੀ ਵਰਤੋਂ ਕਰਨ ਸਮੇਂ ਦੇਖ ਲੈਣਾ ਚਾਹੀਦਾ ਹੈ ਕਿ "ਛੱਡਣਾ" ਮਹਿਮਾਨ ਨੂੰ ਹੈ, ਪਤਨੀ ਨੂੰ ਹੈ ਕਿ ਕਿਸੇ ਕੁੱਤੇ ਬਿੱਲੀ ਨੂੰ ਦੂਰ ਦੁਰਾਡੀ ਥਾਂ 'ਤੇ ਛੱਡ ਕੇ ਆਣਾ ਹੈ। "ਛੱਡ ਆਵਾਂ" ਵਿਚ ਸਬੰਧਾਂ ਦੇ ਖ਼ਾਤਮੇ ਵਾਲ਼ੀ ਭਾਵਨਾ ਛੁਪੀ ਹੋਈ ਹੈ। ਮੈਂ ਸੜਕ ਤਕ, ਜਾਂ ਬੱਸ ਅੱਡੇ ਤਕ, ਜਾਂ ਗੇਟ ਤੀਕ, ਤੁਹਾਡੇ ਨਾਲ ਚੱਲਦਾ ਹਾਂ, ਕਹਿਣਾ ਚਾਹੀਦਾ ਹੈ ਨਾ ਕਿ ਛੱਡ ਆਵਾਂ।

ਦੇਖਿਆ ਜਾਂਦਾ ਹੈ ਕਿ ਕੁਝ ਲੋਕ ਕਿਸੇ ਵਿਅਕਤੀ ਨੂੰ ਵੱਧ ਆਦਰ ਸਨਮਾਨ ਦੇਣ ਦੀ ਰੌਂ ਵਿਚ ਸ਼੍ਰੀ ਦੀ ਥਾਂ ਸਰਬ ਸ਼੍ਰੀ ਲਿਖ ਦੇਂਦੇ ਹਨ। ਜਿਵੇਂ:- "ਪ੍ਰਧਾਨਗੀ ਦੀ ਕੁਰਸੀ 'ਤੇ ਸਰਬ ਸ਼੍ਰੀ ਨੱਥਾ ਸਿੰਘ ਸੁਸ਼ੋਭਤ ਸਨ"। ਇਹ ਤਾਂ ਸਪੱਸ਼ਟ ਹੀ ਹੈ ਕਿ ਲਿਖਣ ਵਾਲ਼ੇ ਦਾ ਬੁੱਗਪਣਾ ਜਾਂ ਫੂਹੜਪਣ ਹੈ। ਸ਼ਬਦਾਂ ਦੀ ਚੋਣ ਅਤੇ ਵਰਤੋਂ ਵਿਚ ਬਹੁਤ ਸਾਵਧਾਨੀ ਵਰਤਣੀ ਚਾਹੀਦੀ ਹੈ।

ਪੰਜਾਬੀ ਭਾਸ਼ਾ ਅਤੇ ਇਸ ਦੀ ਨਿੱਗਰ ਸ਼ਬਦਾਵਲੀ ਅਸਲ ਵਿਚ ਪਿੰਡਾਂ ਵਿਚ, ਖ਼ਾਸ ਕਰ ਕੇ ਪਿੰਡਾਂ ਦੀਆਂ ਤਰੀਮਤਾਂ ਕੋਲ਼ੇ ਸੰਭਾਲ਼ੀ ਪਈ ਹੈ। ਕਿਉਂ ਜੋ ਉੱਥੇ ਦੂਜੀਆਂ ਭਾਸ਼ਾਵਾਂ ਦਾ ਰਲ਼ਾ ਬਹੁਤ ਹੀ ਘੱਟ ਹੈ।

ਏਥੇ ਪ੍ਰਸਿੱਧ ਲੇਖਕ ਬਲਵੰਤ ਗਾਰਗੀ ਦੀ ਇਕ ਲਿਖਤ ਚੇਤੇ ਆ ਗਈ ਹੈ। ਕੋਈ ਲੇਖ ਸੀ ਸ਼ਾਇਦ। ਕਵੀ ਰਾਬਿੰਦਰਨਾਥ ਟੈਗੋਰ ਲਾਹੌਰ ਆਏ ਹੋਏ ਸਨ। ਗਾਰਗੀ ਉਹਨਾਂ ਦੇ ਅੰਦਾਜ਼ ਵਿਚ ਉਦੋਂ ਅੰਗਰੇਜ਼ੀ ਵਿਚ ਕਾਵਿ ਰਚਦਾ ਹੁੰਦਾ ਸੀ। ਉਹਨੇ ਬਹੁਤ ਮਾਣ ਨਾਲ ਆਪਣੀਆਂ ਅੰਗਰੇਜ਼ੀ ਵਿਚ ਰਚੀਆਂ ਕਵਿਤਾਵਾਂ ਗੁਰੂਦੇਵ ਨੂੰ ਦਿਖਲਾਈਆਂ। ਗੁਰੂਦੇਵ ਖ਼ੁਸ਼ ਹੋ ਕੇ ਕਹਿਣ ਲੱਗੇ, "ਤੁਸੀਂ ਕਵਿਤਾ ਆਪਣੀ ਮਾਤ-ਭਾਸ਼ਾ ਵਿਚ ਕਿਉਂ ਨਹੀਂ ਲਿਖਦੇ"? ਗਾਰਗੀ ਹੋਰੀਂ ਇਸ ਸਵਾਲ ਲਈ ਤਿਆਰ ਹੋ ਕੇ ਨਹੀਂ ਸਨ ਗਏ। ਗੁਰੂਦੇਵ ਨੇ ਪੁੱਛਿਆ, "ਤੁਹਾਡੀ ਮਾਤ ਭਾਸ਼ਾ ਕਿਹੜੀ ਹੈ"?

"ਉਰ....ਰ.....ਉਰ......ਉਰਦੂ ਹੈ ਜੀ"।

ਰਵੀ ਠਾਕੁਰ ਹੋਰਾਂ ਮੁੜ ਪੁੱਛਿਆ, "ਮੇਰਾ ਮਤਲਬ ਹੈ ਤੁਹਾਡੀ ਮਾਤਾ ਕਿਹੜੀ ਭਾਸ਼ਾ ਬੋਲਦੀ ਹੈ"?

"ਜੀ ਉਹ ਤਾਂ ਅਨਪੜ੍ਹ ਹੈ"।

"ਠੀਕ ਹੈ, ਉਸ ਨੂੰ ਅੱਖਰ ਗਿਆਨ ਨਹੀਂ ਹੈ ਪਰ ਭਾਸ਼ਾ ਗਿਆਨ ਤਾਂ ਹੁੰਦਾ ਹੀ ਹੈ"।

ਗਾਰਗੀ ਹੋਰੀ ਲਿਖਦੇ ਹਨ ਕਿ ਟੈਗੋਰ ਜੀ ਦੀ ਇਸ ਸਲਾਹ ਨਾਲ ਮਨ ਦੀ

ਸੰਤੁਸ਼ਟੀ ਨਾ ਹੋਈ।

ਗਰਮੀਆਂ ਦੀਆਂ ਛੁੱਟੀਆਂ 'ਚ ਜਦੋਂ ਪਿੰਡ ਗਿਆ ਤਾਂ ਕੀ ਦੇਖਦਾ ਹੈ ਕਿ ਉਸ ਦੀ ਬੇਬੇ ਗੁਆਂਢਣ ਨਾਲ ਕਿਸੇ ਗੱਲ 'ਤੇ ਝਗੜ ਰਹੀ ਸੀ। ਠੁੱਕਦਾਰ ਭਾਸ਼ਾ ਵਰਤ ਰਹੀਆਂ ਸਨ ਕਿ ਗਾਰਗੀ ਹੋਰਾਂ ਦੀਆਂ ਗਿਆਨ ਅੱਖਾਂ ਟੱਡੀਆਂ ਰਹਿ ਗਈਆਂ।

ਅਸੀਂ ਪੜ੍ਹੇ ਲਿਖੇ ਅਤੇ ਸ਼ਹਿਰੀ ਲੋਕ ਦੂਜੀਆਂ, ਪੜ੍ਹੀਆਂ ਸੁਣੀਆਂ ਭਾਸ਼ਾਵਾਂ ਦਾ ਬਹੁਤ ਰਲ਼ਾ ਕਰ ਲੈਂਦੇ ਹਾਂ। ਇਸ ਪਾਸੇ ਸੁਚੇਤ ਰਹਿਣ ਦੀ ਲੋੜ ਹੈ।

ਇਕ ਸ਼ਬਦ ਹੈ "ਬਕਵਾਸ" ਭਾਵ ਫ਼ਜ਼ੂਲ ਗੱਲਬਾਤ। ਬਕਣਾ ਇਸੇ ਸ਼ਬਦ ਦਾ ਕਿਰਿਆ ਵਾਚਕ ਸ਼ਬਦ ਹੈ। ਕੁਝ ਲੋਕ ਕੋਈ ਫ਼ਿਲਮ ਦੇਖ ਕੇ ਨਿਕਲ਼ਦੇ ਹਨ ਤਾਂ "ਫ਼ਿਲਮ ਘਟੀਆ ਹੈ"। ਕਹਿਣ ਦੀ ਥਾਂ ਕਹਿਣਗੇ "ਨਿਰੀ ਬਕਵਾਸ ਫ਼ਿਲਮ ਹੈ"। ਫ਼ਿਲਮ ਨੂੰ ਖ਼ਰਾਬ ਕਹਿਣ ਲਈ ਵਧੇਰੇ ਜ਼ੋਰ ਪਾਣ ਲਈ, "ਬਹੁਤ ਖ਼ਰਾਬ ਹੈ" ਜਾਂ "ਬਹੁਤ ਘਟੀਆ ਹੈ" ਕਿਹਾ ਜਾ ਸਕਦਾ ਹੈ। ਪਰ "ਬਕਵਾਸ" ਸ਼ਬਦ ਦਾ ਏਥੇ ਕੀ ਕੰਮ ? ਬਕਵਾਸ ਸ਼ਬਦ ਦਾ ਸਬੰਧ ਬਾਤ-ਚੀਤ ਜਾਂ ਬਾਤ-ਚੀਤ ਦੇ ਅੰਦਾਜ਼ ਨਾਲ ਅਵੱਸ਼ ਹੈ।

ਸਾਡੀ ਸ਼ਬਦਾਵਲੀ ਵਿਚ ਅਰਬੀ ਫ਼ਾਰਸੀ ਭਾਸ਼ਾਵਾਂ ਦੇ ਬਹੁਤ ਸਾਰੇ ਸ਼ਬਦ ਆ ਰਲ਼ੇ ਹਨ। ਹੁਣ ਉਹ ਸਾਡੇ ਹੀ ਹੋ ਕੇ ਰਹਿ ਗਏ ਹਨ। ਪਰ ਉਹ ਕੁਝ ਸ਼ਬਦ ਜੋੜਾਂ ਦਾ ਮਸਲਾ ਖੜ੍ਹਾ ਕਰਦੇ ਹਨ। ਖ਼ਾਸ ਕਰ ਕੇ ਉਹਨਾਂ ਸ਼ਬਦਾਂ ਦਾ ਮਸਲਾ ਜਿਨ੍ਹਾਂ ਵਿਚ ਅੱਖਰ "ਐਨ" ਵਰਤਿਆ ਹੁੰਦਾ ਹੈ। ਸਾਡੇ ਉਚਾਰਨ ਅੰਗ ਇਸ ਅੱਖਰ ਦੇ ਉਚਾਰਨ ਦੇ ਅਨੁਕੂਲ ਨਹੀਂ ਹਨ। ਇਸੇ ਕਾਰਨ ਮਸਲਾ ਹੈ।

ਸਾਡੇ ਬਹੁਤੇ ਲੇਖਕ "ਐਨ" ਦੀ ਸਵਰ ਲਈ ਅੱਖਰ "ਹਾਹਾ" ਵਰਤਦੇ ਹਨ। ਇੰਝ ਕਈ ਵਾਰੀ ਅਰਥਾਂ ਦਾ ਅਨਰਥ ਹੋ ਜਾਂਦਾ ਹੈ। ਸੁਹਣਾ ਵੀ ਨਹੀਂ ਲੱਗਦਾ। ਜਿਵੇਂ ਸ਼ਬਦ "ਤਾਹਨਾ" ਹੈ। ਇਸ ਦਾ ਸਹੀ ਜੋੜ ਤਾਅਨਾ ਹੋਣਾ ਚਾਹੀਦਾ ਹੈ। ਉਂਝ ਕੰਨਾ ਵੀ ਨਹੀਂ ਚਾਹੀਦਾ ਇਸ ਵਿਚ, ਪਰ ਸਾਡਾ ਉਚਾਰਨ ਮੰਗ ਕਰਦਾ ਹੈ।

ਇਸੇ ਪ੍ਰਕਾਰ "ਆਹਲਾ" ਦਾ ਸ਼ਬਦ ਜੋੜ "ਆਅਲਾ" ਹੋਣਾ ਚਾਹੀਦਾ ਹੈ। ਸ਼ਬਦ "ਲਾਹਨਤ" ਕੋਈ ਵੀ ਸ਼ਬਦ ਨਹੀਂ ਹੈ। ਇਹ "ਲਾਅਣਤ" ਹੋਣਾ ਚਾਹੀਦਾ ਹੈ। "ਰੋਅਬ" ਹੈ ਜਿਸ ਨੂੰ "ਰੋਹਬ" ਲਿਖਿਆ ਜਾਣਾ ਗ਼ਲਤ ਹੈ। ਸ਼ਬਦ ਹੈ "ਮਾਅਰਕ" ਇਸ ਨੂੰ "ਮਾਹਰਕਾ" ਲਿਖਣਾ ਗ਼ਲਤ ਹੈ। ਅਰਬੀ ਭਾਸ਼ਾ ਦਾ ਸ਼ਬਦ ਹੈ "ਦਾਅਵਾ" ਇਸ ਨੂੰ "ਦਾਹਵਾ" ਕਿਉਂ ਲਿਖਿਆ ਜਾਵੇ।

ਸੰਸਕ੍ਰਿਤ ਵਿਚ ਨਾਹਰ ਸ਼ਬਦ ਦੇ ਅਰਥ ਹਨ "ਸ਼ੇਰ"। ਸਾਡੇ ਕਈ ਮੁੰਡਿਆਂ ਦਾ ਨਾਂ ਨਾਹਰ ਸਿੰਘ ਹੁੰਦਾ ਹੈ ਅਤੇ ਉਹਨਾਂ ਨੂੰ "ਨਾਹਰਾ" ਕਹਿ ਕੇ ਸੱਦਿਆ ਜਾਂਦਾ ਹੈ। ਪਰ ਉਹ ਲਲਕਾਰ ਜਿਹੜੀ ਕਿਸੇ ਜਲੂਸ ਆਦਿ ਵਿਚ ਮਾਰੀ ਜਾਂਦੀ ਹੈ ਉਸ ਨੂੰ ਨਾਹਰਾ ਨਹੀਂ ਸਗੋਂ "ਨਾਅਰਾ" ਲਿਖਿਆ ਜਾਣਾ ਸਹੀ ਹੈ।

"ਐਨ" ਅੱਖਰ ਵਾਲ਼ੇ ਹੋਰ ਬਹੁਤ ਸਾਰੇ ਸ਼ਬਦਾਂ ਦਾ ਸ਼ਬਦ ਜੋੜ ਆਮ ਕਰ ਕੇ ਅਸ਼ੁੱਧ ਹੀ ਹੁੰਦਾ ਹੈ। "ਜੇਲ੍ਹ" ਨੂੰ ਜੇਹਲ ਲਿਖਣਾ ਗ਼ਲਤ ਹੈ। ਵਾਅਦਾ ਨੂੰ ਵਾਹਦਾ ਲਿਖਣਾ ਗ਼ਲਤ ਹੈ। ਹਾਂ ਸਾਡੇ ਉਚਾਰਨ ਨੂੰ ਦੇਖਦਿਆਂ ਹੋਇਆਂ ਵਾਅਦਾ ਨੂੰ "ਵਾਇਦਾ" ਲਿਖਿਆ ਜਾ ਸਕਦਾ ਹੈ।

ਇੰਞ ਹੀ ਗ਼ਜ਼ਲ ਦੇ ਮੁੱਢਲੇ ਬੈਂਤ ਨੂੰ "ਮਤਲਾਅ" ਅਤੇ ਅੰਤਲ਼ੇ ਨੂੰ "ਮਕਤਾਅ" ਲਿਖਿਆ ਅਤੇ ਉਚਾਰਿਆ ਜਾਣਾ ਹੀ ਯੋਗ ਹੈ।

ਅਰਬੀ ਫ਼ਾਰਸੀ ਜਾਂ ਤੁਰਕੀ ਭਾਸ਼ਾਵਾਂ ਦੇ ਜਿਹੜੇ ਸ਼ਬਦ ਸਾਡੇ ਸ਼ਬਦ ਭੰਡਾਰ ਵਿਚ ਆ ਢੁੱਕੇ ਹਨ ਉਹਨਾਂ ਦੇ ਨਾਲ ਪੰਜਾਬੀ ਅਗੇਤਰ ਜਾਂ ਪਛੇਤਰ ਜੋੜਨਾ ਹਾਸੋਹੀਣੀ ਗੱਲ ਜਾਪਦੀ ਹੈ।

ਹੁਣੇ ਜਿਹੇ ਦਿੱਲੀ ਦੇ ਇਕ ਸਪਤਾਹਿਕ ਵਿਚ ਕਿਸੇ ਡਾਕਟਰ ਦਾ ਲੇਖ ਦੇਖਣ ਨੂੰ ਮਿਲਿਆ ਹੈ। ਉਹ ਡਾਕਟਰ ਕਿਸ ਚੀਜ਼ ਦੇ ਹਨ ਪਤਾ ਨਹੀਂ ਲੱਗ ਸਕਿਆ। ਉਂਞ ਧਾਰਮਿਕ ਲੇਖ ਉਹ ਆਮ ਕਰ ਕੇ ਲਿਖਦੇ ਹੀ ਰਹਿੰਦੇ ਹਨ। ਭਾਸ਼ਾ ਦੀ ਸੁੰਦਰਤਾ ਵੱਲੋਂ ਉਹ ਆਮ ਕਰ ਕੇ ਅਵੇਸਲੇ ਦੇਖੇ ਗਏ ਹਨ। ਇਕ ਉਦਾਹਰਨ:-

"......1699 ਦੀ ਵਿਸਾਖੀ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਿਰਜਣਾ ਦੇ ਕਾਰਜ ਨੂੰ ਮੁਕੰਮਲਤਾ ਪ੍ਰਦਾਨ ਕੀਤੀ ਸੀ"।

ਹੁਣ ਜੇਕਰ ਇਸ ਵਾਕ ਦੀ ਬਹੁਤੀ ਛਾਣਬੀਣ ਨਾ ਵੀ ਕਰੀਏ ਤਾਂ ਅਰਬੀ ਭਾਸ਼ਾ ਦੇ ਸ਼ਬਦ "ਮੁਕੰਮਲ" ਦੀ ਕੀਤੀ ਗਈ ਦੁਰਦਸ਼ਾ ਹੀ ਚੁਭਦੀ ਹੈ। ਸਾਡੇ ਪਾਸ ਸ਼ਬਦ ਪੂਰਨ, ਪੂਰਨਤਾ, ਸੰਪੂਰਨ, ਸੰਪੂਰਨਤਾ ਹੈਗੇ ਨੇ। ਵਧੀਆ ਵਾਰਤਕ ਦੇ ਲਈ ਇੰਞ ਨਹੀਂ ਕਰਨਾ ਚਾਹੀਦਾ।

ਇਕ ਸੱਜਣ, ਇਕ ਪੁਸਤਕ ਲਿਖ ਕੇ ਛਪਵਾ ਚੁੱਕੇ ਹਨ। ਹੋ ਸਕਦਾ ਹੈ ਹੋਰ ਵੀ ਲਿਖੀਆਂ ਹੋਣ। ਪੁਸਤਕ ਦਾ ਨਾਂ ਹੈ, "ਮਨੁੱਖੀ ਬਰਾਬਰਤਾ ਵਾਸਤੇ ਮੁੜ ਕੂਕਾ ਲਹਿਰ ਦਾ ਆਜ਼ਾਦੀ ਸੰਘਰਸ਼"। ਪਹਿਲਾਂ ਤਾਂ ਪੂਰੇ ਨਾਂ 'ਤੇ ਹੀ ਆਪਣੇ ਕੇਸ ਖੋਹਣ ਨੂੰ ਜੀਅ ਕਰਦਾ ਹੈ। "ਮੁੜ" ਭਰਤੀ ਦਾ ਸ਼ਬਦ ਹੈ। ਫੇਰ "ਲਹਿਰ ਦਾ ਆਜ਼ਾਦੀ ਸੰਘਰਸ਼" ?-ਪਰ "ਬਰਾਬਰਤਾ" ਲਿਖ ਕੇ ਤਾਂ ਚੰਨ ਹੀ ਚਾੜ੍ਹ ਛੱਡਿਆ ਹੈ। ਅਸੀਂ ਸਾਰੇ ਸ਼ਬਦ "ਬਰਾਬਰੀ" ਵਰਤਦੇ ਹਾਂ।

ਸਾਡੇ ਇਕ ਬਹੁਤ ਵੱਡੇ ਲੇਖਕ ਨੇ ਆਪਣੀ ਪੁਸਤਕ ਦਾ ਨਾਂ ਰੱਖਿਆ ਹੋਇਆ ਹੈ-"ਜਰ, ਜ਼ੋਰੂ, ਜ਼ਮੀਨ"। ਇਹ ਅਸਲ ਵਿਚ ਹੁੰਦਾ ਹੈ, "ਜ਼ਰ, ਜ਼ਨ, ਜ਼ਮੀਨ"। ਮੇਰੇ ਟੋਕਣ 'ਤੇ ਕਿ ਜ਼ੋਰੂ ਤਾਂ ਕਿਸੇ ਵੀ ਭਾਸ਼ਾ ਦਾ ਸ਼ਬਦ ਨਹੀਂ ਹੈ, ਉਹ ਕਹਿਣ ਲੱਗਾ, "ਕਿਹੜਾ......ਜਾਣਦਾ ਹੈ"। (ਗਾਲ੍ਹ ਕੱਢ ਕੇ ਕਿਹਾ ਸੀ) ਇਹ ਹੈ ਸਾਡ਼ਾ ਰਵੱਈਆ ਆਪਣੀ ਭਾਸ਼ਾ ਅਤੇ ਉਸ ਦੇ ਪਾਠਕਾਂ ਵੱਲ।

ਇਕ ਸ਼ਬਦ ਵਰਤਿਆ ਜਾਂਦਾ ਹੈ, "ਬਾਵਜੂਦ"। ਅਰਥ ਹਨ "ਹੁੰਦਿਆਂ ਹੋਇਆਂ

ਵੀ"। ਜਦੋਂ ਕਿ ਬਾਵਜੂਦ ਵਿਚ "ਵੀ" ਪਹਿਲਾਂ ਹੀ ਸ਼ਾਮਿਲ ਹੈ। ਬਾਵਜੂਦ ਵੀ ਨਾਲ ਕੋਈ ਵਧੀਆ ਵਾਕ ਨਹੀਂ ਬਣਦਾ। ਇਸ "ਵੀ" ਤੋਂ ਸੰਕੋਚ ਹੀ ਕਰਨਾ ਚਾਹੀਦਾ ਹੈ।

ਸਾਡੇ ਰੇਡਿਓ, ਟੀ.ਵੀ. ਅਤੇ ਅਖ਼ਬਾਰਾਂ ਵਿਚ ਵੀ ਖ਼ਬਰ ਹੁੰਦੀ ਹੈ-ਅੱਤਵਾਦੀਆਂ ਜਾਂ ਸਮੱਗਲਰਾਂ ਨਾਲ ਟਾਕਰੇ ਦੀ ਥਾਂ ਤੋਂ ਹਥਿਆਰ ਅਤੇ ਅਸਲਾ ਮਿਲਿਆ। ਪਹਿਲੀ ਗੱਲ ਤਾਂ ਇਹ ਹੈ ਕਿ ਸ਼ਬਦ "ਅਸਲਾ" ਨਹੀਂ ਬਲਕਿ "ਅਸਲ੍ਹਾ" ਹੈ। ਇਸ ਦੇ ਅਰਥ ਹਨ "ਹਥਿਆਰ"। ਪੱਥਰ, ਲਾਠੀ ਤੋਂ ਲੈ ਕੇ ਬੰਬਾਂ ਤੀਕ ਸਭ ਹਥਿਆਰ ਹੀ ਹਨ। ਗੋਲ਼ੀ ਸਿੱਕੇ ਲਈ ਸ਼ਬਦ ਹਥਿਆਰ ਦੀ ਵਰਤੋਂ ਮੂਲੋਂ ਹੀ ਢੁਕਵੀਂ ਨਹੀਂ ਹੈ। ਇਹ ਅਸਲ 'ਚ ਸ਼ਬਦ ਅਮੁਨੀਸ਼ਨ ਦਾ ਗ਼ਲਤ ਤਰਜਮਾ ਪ੍ਰਚੱਲਿਤ ਹੈ।

ਇਕ ਸ਼ਬਦ ਹੈ ਦੇਸ ਭਾਵ ਮੁਲਕ ਜਾਂ ਵਤਨ। ਕੁਝ ਸੱਜਣ ਹਿੰਦੀ ਸੰਸਕ੍ਰਿਤ ਦੀ ਰੀਸ ਵਿਚ ਇਸ ਨੂੰ "ਦੇਸ਼" ਲਿਖਦੇ ਹਨ। ਅਰਥ ਤਾਂ ਸਹੀ ਹੈ ਪਰ ਇਸ ਵਿਚ ਪੰਜਾਬੀਅਤ ਨਹੀਂ ਹੈ। ਸਾਡੇ ਸ਼ਬਦਾਂ-ਪਰਦੇਸੀ (ਉਪ ਨਾਂ ਵੀ ਹੁੰਦਾ ਹੈ) ਦੇਸੀ ਘੀ ਅਤੇ ਦੇਸੀ ਕਣਕ ਦਾ ਕੀ ਬਣੇਗਾ ਫੇਰ? ਪੰਜਾਬੀ ਵਿਚ ਦੇਸ਼ ਨਹੀਂ ਦੇਸ ਹੀ ਸਹੀ ਸ਼ਬਦ ਹੈ।

ਬਹੁਤ ਸਾਰੇ ਸ਼ਬਦਾਂ ਦੇ ਉਚਾਰਨ ਵਿਚ ਅੱਖਰ "ਮੱਮਾ" ਬੋਲਿਆ ਜਾਂਦਾ ਹੈ। ਉੱਥੇ ਇਹ ਕੇਵਲ ਬੋਲਿਆ ਹੀ ਜਾਂਦਾ ਹੈ, ਲਿਖਿਆ ਨਹੀਂ ਜਾਂਦਾ। ਟਿੱਪੀ ਦੀ ਮਾਤਰਾ ਨਾਲ ਹੀ ਲਿਖੇ ਜਾਂਦੇ ਹਨ ਇਹ ਸ਼ਬਦ। ਜਿਵੇਂ:- ਅੰਬ, ਅੰਬਾਲਾ, ਐਂਬੂਲੈਂਸ, ਬੰਬਈ, ਚੰਬਲ, ਖੁੰਭ, ਹੰਭਣਾ, ਕੰਬੋਡੀਆ, ਕੰਬਲ, ਕੰਪਨੀ, ਗੰਭੀਰ ਆਦਿ। ਇਹ ਸ਼ਬਦ, ਇਸੇ ਤਰ੍ਹਾਂ "ਮੱਮਾ" ਦੀ ਥਾਂ 'ਤੇ ਟਿੱਪੀ ਨਾਲ ਲਿਖੇ ਜਾਣੇ ਚਾਹੀਦੇ ਹਨ। ਜਿਵੇਂ ਬੋਲੋ ਤਿਵੇਂ ਲਿਖੋ ਦੇ ਨਿਯਮ ਨੂੰ ਪੂਰਾ ਕਰਦੇ ਹਨ।

ਕਈ ਲਿਖਦੇ ਹਨ, "ਮੈਨੂੰ ਉਰਦੂ ਨਹੀਂ ਆਂਦਾ"।

ਉਰਦੂ ਅਸਲ 'ਚ ਇਕ ਭਾਸ਼ਾ ਹੈ ਅਤੇ ਭਾਸ਼ਾ ਇਸਤਰੀ ਲਿੰਗ ਹੁੰਦੀ ਹੈ। ਜੇਕਰ ਤੁਰਕੀ ਭਾਸ਼ਾ ਦਾ ਇਹ ਸ਼ਬਦ ਉਰਦੂ ਆਪਣੇ ਅਸਲ ਅਰਥਾਂ ਲਸ਼ਕਰ ਵਜੋਂ ਵਰਤਿਆ ਜਾਵੇ ਫੇਰ ਪੁਲਿੰਗ ਹੋ ਜਾਵੇਗਾ। ਅਸੀਂ ਇਸ ਸ਼ਬਦ ਨੂੰ ਕੇਵਲ ਭਾਸ਼ਾ ਦੇ ਨਾਂ ਵਜੋਂ ਵਰਤਦੇ ਹਾਂ। ਇਸ ਲਈ ਪੁਲਿੰਗ ਨਹੀਂ ਵਰਤਿਆ ਜਾਣਾ ਚਾਹੀਦਾ।

ਅੰਗਰੇਜ਼ੀ ਵਿਚ ਆਮ ਕਿਹਾ ਜਾਂਦਾ ਹੈ-I am going to do this or that thing। ਇਸ ਵਿਚ ਸ਼ਬਦ going ਦੇ ਅਰਥ ਨਹੀਂ ਲਏ ਜਾਂਦੇ। ਸਾਡੀ ਭਾਸ਼ਾ ਨੇ ਅਭੋਲ ਹੀ going ਨੂੰ ਵੀ ਸਾਂਭ ਲਿਆ ਹੈ-ਮੈਂ ਕਰਨ ਜਾ ਰਿਹਾ ਹਾਂ-ਮੈਂ ਦੱਸਣ ਜਾ ਰਿਹਾ ਹਾਂ-ਕਹਿਣ ਜਾ ਰਿਹਾ ਹਾਂ। ਸ਼ਿਅਰ ਪੜ੍ਹਨ ਜਾ ਰਿਹਾ ਹਾਂ ਅਤਿ ਆਦਿ। ਉਂਝ ਕਹਿਣ ਵਾਲ਼ਾ "ਜਾ" ਕਿਧਰੇ ਵੀ ਨਹੀਂ ਹੁੰਦਾ। ਸਾਨੂੰ ਇਸ ਦਾ ਤਿਆਗ ਕਰਨਾ ਚਾਹੀਦਾ ਹੈ। ਇਹ ਸਾਡੀ ਭਾਸ਼ਾ ਨੂੰ ਭੱਦੀ ਬਣਾਉਂਦਾ ਹੈ। ਇਹ ਅਚੇਤ ਹੀ ਅੰਗਰੇਜ਼ੀ ਵਾਕ ਦਾ ਤਰਜਮਾ ਹੁੰਦਾ ਹੈ ਅਤੇ ਉਹ ਵੀ ਗ਼ਲਤ।

ਇਸੇ ਪ੍ਰਕਾਰ ਰੇਡਿਉ, ਟੀ.ਵੀ. 'ਤੇ ਕੋਈ ਨੇਤਾ ਕਹਿ ਰਿਹਾ ਹੁੰਦਾ ਹੈ। "ਅਸੀਂ ਅੱਤਵਾਦ ਨੂੰ ਸਿਰ ਚੁੱਕਣ ਦੀ ਆਗਿਆ ਨਹੀਂ ਦੇਵਾਂਗੇ"। ਕੋਈ ਪੁੱਛੇ, ਪਹਿਲਾਂ ਤੁਹਾਡੀ ਆਗਿਆ ਨਾਲ ਸਿਰ ਚੁੱਕਿਆ ਜਾ ਰਿਹਾ ਹੈ ? ਇਹ ਸ਼ਬਦ ਆਗਿਆ ਅੰਗਰੇਜ਼ੀ ਦੇ ਸ਼ਬਦ allow ਦਾ ਸਿੱਧਾ ਸ਼ਾਬਦਕ ਤਰਜਮਾ ਹੈ। ਪੰਜਾਬੀ ਬੋਲਣ ਜਾਂ ਤਰਜਮਾ ਕਰਨ ਸਮੇਂ ਇਹ ਸ਼ਬਦ ਵਾਧੂ ਸਮਝ ਕੇ ਛੱਡ ਦੇਣਾ ਚਾਹੀਦਾ ਹੈ। ਇਹ ਸ਼ਬਦ ਆਗਿਆ ਵਕਤਾ ਦੀ ਭਾਵਨਾ ਦੇ ਵੀ ਵਿਰੁੱਧ ਜਾਂਦਾ ਹੈ। ਬੜਾ ਸੁਹਣਾ ਅਤੇ ਜ਼ੋਰਦਾਰ ਵਾਕ ਬਣਦਾ ਹੈ–"ਅਸੀਂ ਅੱਤਵਾਦ ਨੂੰ ਸਿਰ ਨਹੀਂ ਚੁੱਕਣ ਦੇਵਾਂਗੇ"।

ਆਮ ਲਿਖਿਆ ਜਾਂਦਾ ਹੈ, "ਧਿਮ ਕੇ ਅਧਿਕਾਰੀ ਨੂੰ ਮੁੜ ਬਹਾਲ ਕੀਤਾ ਗਿਆ"। ਮੁੜ ਦਾ ਅਰਥ ਇਹ ਹੋਇਆ ਕਿ ਦੋਬਾਰਾ ਬਹਾਲ। ਦੋਬਾਰਾ ਬਹਾਲ ਤਾਂ ਉਹ ਕੀਤਾ ਜਾਂਦਾ ਹੈ ਜਿਸ ਨੂੰ ਕਿ ਪਹਿਲਾਂ ਵੀ ਕਦੇ ਬਹਾਲ ਕੀਤਾ ਜਾ ਚੁੱਕਾ ਹੋਵੇ। ਫੇਰ ਕਿਸੇ ਕਾਰਨ ਪਦ ਤੋਂ ਹਟਾ ਦਿੱਤਾ ਗਿਆ ਹੋਵੇ ਅਤੇ ਹੁਣ "ਮੁੜ ਬਹਾਲ" ਕੀਤਾ ਗਿਆ ਹੋਵੇ। ਇੰਝ ਤਾਂ ਬਹੁਤ ਹੀ ਘੱਟ ਕਦੇ ਵਾਪਰਦਾ ਹੈ। ਮੁੜ ਬਹਾਲ ਕੀਤਾ ਗਿਆ, ਨਹੀਂ ਸਗੋਂ ਬਹਾਲ ਕੀਤਾ ਗਿਆ ਲਿਖਣਾ ਚਾਹੀਦਾ ਹੈ।

ਆਕਾਸ਼ਬਾਣੀ ਤੋਂ ਖ਼ਬਰ ਸੁਣਾਈ ਜਾ ਰਹੀ ਸੀ:–

"ਸਿਰਕੱਢ ਅਮਰੀਕੀ ਕਾਂਗਰਸ ਦੇ ਮੈਂਬਰ........"। ਏਥੇ ਵਾਕ ਦੀ ਬਣਤਰ ਬਹੁਤ ਹੀ ਹਾਸੋਹੀਣੀ ਹੈ। ਸਿਰਕੱਢ ਅਮਰੀਕੀ ਕਾਂਗਰਸ ਨਹੀਂ ਹੈ ਸਗੋਂ ਸਿਰਕੱਢ ਤਾਂ ਉਹ ਮੈਂਬਰ ਹੈ ਜਿਸ ਦੇ ਬਾਰੇ ਖ਼ਬਰ ਹੈ। ਹਾਂ ਉਹ ਅਮਰੀਕੀ ਕਾਂਗਰਸ ਦੇ ਵਿਚ ਅਵੱਸ਼ ਹੀ ਸਿਰਕੱਢ ਹੋਵੇਗਾ। ਵਾਕ ਇੰਝ ਚਾਹੀਦਾ ਸੀ:–

"ਅਮਰੀਕੀ ਕਾਂਗਰਸ ਦੇ ਸਿਰਕੱਢ ਮੈਂਬਰ.........."।

ਜਲੰਧਰ ਤੋਂ ਛਪਦੇ ਇਕ ਅਖ਼ਬਾਰ ਦਾ ਸੰਪਾਦਕੀ ਇੰਝ ਦਾ ਸੀ:–

"ਅਸੀਂ ਕੇਂਦਰੀ ਸਰਕਾਰ ਨੂੰ ਕਹਾਂਗੇ ਇਸ ਉੱਪਰ ਲੰਬੀ ਚੌੜੀ ਵਿਚਾਰ ਦੀ ਕੋਈ ਤੁਕ ਨਹੀਂ। ਸਰਕਾਰ ਨੂੰ ਤੁਰੰਤ ਇਹ ਐਕਸਪਰੇਸ ਚਲਾਉਣ ਦਾ ਐਲਾਨ ਕਰਨਾ ਚਾਹੀਦਾ ਹੈ......। ਇਸ ਲਈ ਅਸੀਂ ਕਹਾਂਗੇ ਕਿ ਸਰਕਾਰ ਇਸ ਗੱਡੀ ਦੇ ਚਲਾਉਣ ਦਾ ਫੌਰਨ ਐਲਾਨ ਕਰੇ"।

ਪਹਿਲਾਂ ਤਾਂ ਵਾਕ ਬਣਤਰ ਬਹੁਤ ਢਿੱਲ਼ੀ ਅਤੇ ਫੁਸਫੁਸੀ ਹੈ। ਵਾਕ ਬਹੁਤ ਲੰਬਾ ਹੈ। ਫੇਰ ਵਾਰ-ਵਾਰ "ਕਹਾਂਗੇ" ਜਾਂ "ਕਰਾਂਗੇ" ਸਿੱਧਾ ਅੰਗਰੇਜ਼ੀ ਵਾਕ ਬਣਤਰ ਹੈ। ਅਸੀਂ ਤਾਂ ਸਾਫ਼ ਲਿਖਾਂਗੇ "ਕਹਿੰਦੇ ਹਾਂ"। ਇਹ ਸਹੀ ਪੰਜਾਬੀ ਵਾਕ ਬਣਤਰ ਹੋਵੇਗੀ।

ਇਕ ਸ਼ਬਦ ਹੈ ਕਥਿਤ। ਇਸ ਦੀ ਵਰਤੋਂ ਵੀ ਅੰਗਰੇਜ਼ੀ ਭਾਸ਼ਾ ਦੀ ਲੋੜ ਅਨੁਸਾਰ ਹੀ ਕੀਤੀ ਜਾਂਦੀ ਹੈ। ਕਈ ਵਾਰ ਤਾਂ ਜਦੋਂ ਅਖ਼ਬਾਰ ਜਾਂ ਰੇਡਿਓ ਟੀ.ਵੀ. ਦੁਆਰਾ ਇਸ ਦੀ ਵਰਤੋਂ ਕੀਤੀ ਪੜ੍ਹੀ ਸੁਣੀ ਜਾਂਦੀ ਹੈ ਤਾਂ ਬਹੁਤ ਬੇਸੁਆਦੀ ਹੁੰਦੀ ਹੈ। ਜਿਵੇਂ ਕਿਹਾ

ਜਾਂ ਲਿਖਿਆ ਜਾਂਦਾ ਹੈ:-

"ਸ਼੍ਰੀ........ਨੇ ਸਰਕਾਰ 'ਤੇ ਦੋਸ਼ ਲਾਇਆ ਕਿ ਰਾਜ ਪ੍ਰਬੰਧ ਵਿਚ ਲੋੜੀਂਦੀ ਚੌਕਸੀ ਨਹੀਂ ਹੈ। ਉਹਨਾਂ ਅੱਗੇ ਜਾ ਕੇ ਇਹ ਵੀ ਕਿਹਾ ਕਿ ਕਥਿਤ ਤੌਰ 'ਤੇ ਭ੍ਰਿਸ਼ਟਾਚਾਰ ਦਾ ਬੋਲਬਾਲਾ ਹੈ"।

ਏਥੇ ਹੁਣ ਜਿਸ ਨੇ ਭ੍ਰਿਸ਼ਟਾਚਾਰ ਦਾ ਦੋਸ਼ ਲਾਇਆ ਹੈ ਉਸ ਨੇ ਤਾਂ ਸ਼ਬਦ ਕਥਿਤ ਤੌਰ 'ਤੇ ਵਰਤਿਆ ਨਹੀਂ ਹੁੰਦਾ। ਸਿੱਧਾ ਦੋਸ਼ ਹੀ ਲਾਇਆ ਹੁੰਦਾ ਹੈ। ਪਰ ਪ੍ਰਸਾਰ ਮਾਧਿਅਮ ਸਰਕਾਰੀ ਹੋਣ ਕਰ ਕੇ ਇਹ ਸ਼ਬਦ ਕਰਮਚਾਰੀਆਂ ਨੇ ਆਪ ਵਧਾ ਦਿੱਤੇ ਹੁੰਦੇ ਹਨ। ਅਖ਼ਬਾਰਾਂ ਵਾਲ਼ੇ ਬੇਲੋੜੀ ਮੁਕੱਦਮੇਬਾਜ਼ੀ ਤੋਂ ਬਚਣ ਲਈ ਅਢੁਕਵੇਂ ਤੌਰ 'ਤੇ ਇਹ ਸ਼ਬਦ ਆਪ ਪਾ ਦਿੰਦੇ ਹਨ। ਭਾਸ਼ਾ ਦਾ ਹਸ਼ਰ ਕੌਣ ਦੇਖਦਾ ਹੈ ? ਪ੍ਰਸਾਰ ਸਾਧਨ ਆਪਣੇ ਵੱਲੋਂ ਗੱਜ-ਵੱਜ ਕੇ ਦੋਸ਼ ਲਾਣ ਵਾਲ਼ੇ ਦੇ ਕਥਨ ਵਿਚ ਕਥਿਤ ਤੌਰ 'ਤੇ ਜੋੜ ਦਿੰਦੇ ਹਨ। ਕਥਿਤ ਸ਼ਬਦ ਦੀ ਇੰਝ ਵਰਤੋਂ ਕਰਨੀ ਸਹੀ ਨਹੀਂ ਹੈ।

ਕਥਿਤ ਸ਼ਬਦ ਭਾਵ ਹੈ, "ਜਿਵੇਂ ਚਰਚਾ ਹੈ" ਜਾਂ ਜਿਵੇਂ ਕਿ ਕਿਹਾ ਜਾ ਰਿਹਾ ਹੈ। ਕਿਸੇ ਦੇ ਬਾਰੇ ਕੁਝ ਲਿਖਿਆ ਜਾ ਰਿਹਾ ਹੋਵੇ ਅਤੇ ਵਿਚ ਕੋਈ ਅਸੁਖਾਵੀਂ ਜਾਂ ਵਿਵਾਦਪੂਰਨ ਗੱਲ ਵੀ ਲਿਖਣੀ ਹੋਵੇ ਤਾਂ ਲਿਖ ਸਕਦੇ ਹਾਂ ਕਿ ਫ਼ਲਾਂ ਦੇ ਵਿਰੁੱਧ ਫ਼ਲਾਂ ਗੱਲ ਤਾਂ ਹੈ ਹੀ, ਕਥਿਤ ਤੌਰ 'ਤੇ ਫ਼ਲਾਂ ਦੋਸ਼ ਵੀ ਹੈ। ਇਸ ਤਰ੍ਹਾਂ ਵਰਤਿਆ ਜਾਣਾ ਵਾਜਬ ਹੈ। ਨਹੀਂ ਤਾਂ ਭਾਸ਼ਾ ਦੇ ਨਾਲ ਖਿਲਵਾੜ ਹੀ ਹੈ।

ਅਰਬੀ, ਫ਼ਾਰਸੀ ਜਾਂ ਤੁਰਕੀ ਭਾਸ਼ਾਵਾਂ ਨੂੰ ਆਪਣੀ ਲਿਪੀ ਵਿਚ ਲਿਖਣ ਲਈ ਅਸੀਂ ਆਪਣੀ ਵਰਨਮਾਲਾ ਦੇ ਕੁਝ ਅੱਖਰਾਂ 'ਤੇ ਬਿੰਦੀ ਲਾਣ ਦੀ ਕਾਢ ਕੱਢੀ ਹੈ।

ਇਹਨਾਂ ਭਾਸ਼ਾਵਾਂ ਵਿਚ ਬਿੰਦੀ ਜਾਂ ਨੁਕਤੇ ਦੀ ਹੋਂਦ ਅਤੇ ਅਣਹੋਂਦ ਕਾਰਨ ਅਰਥਾਂ ਦਾ ਬਹੁਤ ਅੰਤਰ ਹੋ ਜਾਂਦਾ ਹੈ। ਉਦਾਹਰਨ ਵਜੋਂ:-

ਜਲੀਲ ਅਤੇ ਜ਼ਲੀਲ ਸ਼ਬਦ ਨੂੰ ਹੀ ਲੈਂਦੇ ਹਾਂ। ਜਲੀਲ ਦੇ ਅਰਥ ਹਨ ਉੱਚੇ ਮਰਤਬੇ ਵਾਲ਼ਾ, ਵੱਡੀਆਂ ਸ਼ਾਨਾਂ ਵਾਲ਼ਾ।ਉੱਧਰ ਜ਼ਲੀਲ ਦੇ ਅਰਥ ਹਨ ਘਟੀਆ, ਕਮੀਨਾ, ਬਦਨਾਮ, ਬੇਇੱਜ਼ਤ ਅਤਿ ਆਦਿ। ਸ਼ਬਦ-ਜੋੜ ਇੱਕੋ ਹੈ। ਬਸ ਪੁਆੜਾ ਬਿੰਦੀ ਨੇ ਪਾ ਛੱਡਿਆ ਹੈ। ਇਸ ਦੀ ਹੋਂਦ ਜਾਂ ਅਣਹੋਂਦ ਨਾਲ ਅਰਥ ਕੁਝ ਦੇ ਕੁਝ ਹੋ ਜਾਂਦੇ ਹਨ। ਸਪੱਸ਼ਟ ਹੈ ਕਿ ਬਿੰਦੀ ਦੀ ਜਿੱਥੇ ਲੋੜ ਹੈ ਉੱਥੇ ਅਵੱਸ਼ ਹੀ ਵਰਤੀ ਜਾਵੇ। ਬੇਲੋੜੀ ਵਰਤੋਂ ਵੀ ਗ਼ਲਤ ਹੀ ਹੈ।

ਬੀਤੇ ਦਿਨੀਂ ਇਕ ਅਖ਼ਬਾਰ ਵਿਚ, ਇਕ ਲੇਖ ਨੁਮਾ ਖ਼ਬਰ ਕਈ ਦਿਨ ਕਿਸ਼ਤਾਂ 'ਚ ਛਪਦੀ ਰਹੀ ਹੈ। "ਜਦੋਂ ਟੱਲੀ ਹੋਏ ਵਿਧਾਇਕ ਨੇ ਪੁਲਸ ਨਾਲ ਪੰਗਾ ਲਿਆ"।

ਹੁਣ "ਪੰਗਾ ਲਿਆ" ਬਾਰੇ ਦੱਸਦਿਆਂ ਸਾਨੂੰ ਤਾਂ ਬਈ ਸ਼ਰਮ ਆ ਰਹੀ ਹੈ। ਪੜ੍ਹਦਿਆਂ ਵੀ ਆਈ ਸੀ। ਹੋ ਸਕਦਾ ਹੈ ਕਿ ਲੇਖਕ ਨੂੰ ਇਸ ਅੱਧੇ ਮੁਹਾਵਰੇ ਜਾਂ ਕਥਨ ਦਾ ਪੂਰੇ ਰੂਪ ਵਿਚ ਗਿਆਨ ਹੀ ਨਾ ਹੋਵੇ। ਪਰ ਇਹ ਹੈ ਬਹੁਤ ਹੀ ਅਸ਼ਲੀਲ। ਸਾਨੂੰ

ਲਿਖਣ ਸਮੇਂ ਸ਼ਲੀਲਤਾ ਤੋਂ ਪਾਸੇ ਨਹੀਂ ਜਾਣਾ ਚਾਹੀਦਾ। ਇਸ ਪ੍ਰਕਾਰ ਕੁਝ ਵਿਅਕਤੀ ਲਿਖਤਾਂ ਵਿਚ ਸ਼ਬਦ "ਝੋਲ਼ੀ ਚੁੱਕ" ਦੀ ਵਰਤੋਂ ਵੀ ਕਰਦੇ ਹਨ। ਇਸ ਦੀ ਵਰਤੋਂ ਵੀ ਨਹੀਂ ਹੋਣੀ ਚਾਹੀਦੀ। ਅਸ਼ਲੀਲਤਾ ਤੋਂ ਲਿਖਤ ਵਿਚ ਤਾਂ ਬਿਲਕੁਲ ਪ੍ਰਹੇਜ਼ ਚਾਹੀਦਾ ਹੈ।

ਹਿੰਦੀ ਵਿਚ ਇਕ ਸ਼ਬਦ ਹੈ "ਲਗਭਗ"- ਇਹ ਉਰਦੂ ਵਿਚ ਵੀ ਇਸੇ ਰੂਪ ਵਿਚ ਵਰਤਿਆ ਜਾਂਦਾ ਹੈ। ਪ੍ਰਸਿੱਧ ਦੇਸ਼ ਭਗਤ ਵਿਦਵਾਨ ਸ਼੍ਰੀ ਮੋਹਨ ਸਿੰਘ ਜੋਸ਼ ਨੇ ਇਸ ਨੂੰ ਪੰਜਾਬੀ ਵਿਚ "ਲਗਪਗ" ਲਿਖਣ ਦੀ ਸਿਫ਼ਾਰਿਸ਼ ਕੀਤੀ ਹੈ। ਸ਼ਬਦ ਭੱਗ ਨੂੰ ਕੋਝਾ ਜਾਂ ਅਸ਼ਲੀਲ ਸਮਝ ਕੇ ਤਿਆਗਿਆ ਗਿਆ ਹੈ।

ਦੋ ਸ਼ਬਦ ਹਨ 1. ਰਵਾਨਗੀ, 2. ਰਵਾਨੀ। ਰਵਾਨਗੀ ਦਾ ਅਰਥ ਹੈ-ਚੱਲਣਾ, ਰਵਾਨਾ ਹੋਣ ਦੀ ਕਿਰਿਆ ਦਾ ਆਰੰਭ। ਚਲੇ ਜਾਣ ਦੀ ਕਿਰਿਆ ਦਾ ਅਰੰਭ ਅਤੇ ਰਵਾਨੀ ਦਾ ਅਰਥ ਹੈ-ਵਹਿਣ, ਲਹਿਰ, ਲੈਅਆਤਮਕਤਾ। ਸਾਡੇ ਲੇਖਕ ਆਮ ਲਿਖਦੇ ਦੇਖੇ ਜਾਂਦੇ ਹਨ ਕਿ ਧਿਮਕੇ ਦੀ ਕਵਿਤਾ ਜਾਂ ਲਿਖਤ ਵਿਚ ਬਹੁਤ ਰਵਾਨਗੀ ਹੈ। ਅੰਤਰ ਵਜੋਂ ਇੰਝ ਹੈ ਕਿ ਪੁਲਸ ਵਾਲ਼ੇ, ਜਦੋਂ ਥਾਣੇ ਤੋਂ ਕਿਧਰੇ ਡਿਊਟੀ 'ਤੇ ਜਾਂਦੇ ਹਨ ਤਾਂ ਥਾਣੇ ਵਿਚ ਰੱਖੇ ਰਜਿਸਟਰ ਵਿਚ ਆਪਣੀ ਰਵਾਨਗੀ ਬਾਰੇ ਦਰਜ ਕਰ ਕੇ ਜਾਂਦੇ ਹਨ ਕਿ ਕਿਸ ਸਮੇਂ, ਕਿਸ ਥਾਂ ਲਈ ਅਤੇ ਕਿਸ ਕੰਮ ਲਈ ਰਵਾਨਾ ਹੋਏ ਹਨ।

ਰਵਾਨੀ ਹੁੰਦੀ ਹੈ ਕਵਿਤਾ ਵਿਚ, ਗੀਤ ਵਿਚ, ਗ਼ਜ਼ਲ ਵਿਚ, ਸੰਗੀਤ ਵਿਚ, ਨਦੀ, ਦਰਿਆ ਜਾਂ ਨਹਿਰ ਦੇ ਵਹਾਅ ਵਿਚ।

ਕਿਸੇ ਵੀ ਧਰਮ ਦੇ ਮਹਾਂਪੁਰਸ਼ ਦਾ ਜਦੋਂ ਕੋਈ ਦਿਹਾੜਾ ਹੁੰਦਾ ਹੈ ਤਾਂ ਸਾਡੇ ਰਾਸ਼ਟਰਪਤੀ, ਪ੍ਰਧਾਨ ਮੰਤਰੀ, ਮੁੱਖ ਮੰਤਰੀ ਜਾਂ ਹੋਰ ਕਿਸੇ ਪ੍ਰਮੁੱਖ ਵਿਅਕਤੀ ਵੱਲੋਂ ਦਿੱਤਾ ਬਿਆਨ ਪ੍ਰਸਾਰਿਤ ਹੁੰਦਾ ਹੈ। ਜਾਂ ਸਾਡੇ ਅਖ਼ਬਾਰ ਛਾਪਦੇ ਹਨ ਕਿ ਫ਼ਲਾਂ ਧਰਮ ਦੇ ਮਹਾਂਪੁਰਸ਼ ਦੇ ਜਨਮ ਦਿਹਾੜੇ 'ਤੇ ਫ਼ਲਾਣੇ ਨੇਤਾ ਨੇ ਜ਼ੋਰ ਦੇ ਕੇ ਕਿਹਾ ਹੈ ਕਿ ਇਹਨਾਂ ਮਹਾਂਪੁਰਸ਼ਾਂ ਦੇ ਨਕਸ਼ੇ-ਕਦਮਾਂ 'ਤੇ ਸਭ ਨੂੰ ਚੱਲਣਾ ਚਾਹੀਦਾ ਹੈ।

ਇਸ ਬਿਆਨ ਵਿਚ ਦੋ ਨੁਕਸ ਹਨ। ਪਹਿਲਾਂ ਤਾਂ ਸਾਡੀ ਭਾਸ਼ਾ ਜਾਂ ਵਿਆਕਰਨ ਅਰਬੀ-ਫ਼ਾਰਸੀ ਦੀਆਂ ਅਜ਼ਾਫ਼ਤਾਂ ਸਹਿਣ ਨਹੀਂ ਕਰਦੇ। ਇਸ ਵਾਕ ਵਿਚ ਨਕਸ਼ੇ ਸਾਡੀ ਭਾਸ਼ਾ ਵਿਚ ਆਪਣੇ ਅਰਥ ਗਵਾ ਲੈਂਦਾ ਹੈ। ਜੇਕਰ ਕੋਈ ਵਿਦਿਆਰਥੀ ਆਪਣੇ ਅਧਿਆਪਕ ਪਾਸੋਂ ਇਸ ਸ਼ਬਦ ਦੇ ਅਰਥ ਪੁੱਛੇ ਤਾਂ ਮਸਲਾ ਬਣ ਜਾਵੇਗਾ। ਹਾਂ, ਜੇਕਰ ਤੋੜ ਕੇ ਇੰਝ ਲਿਖਿਆ ਜਾਵੇ-ਨਕਸ਼-ਇ-ਕਦਮ, ਫੇਰ ਸ਼ਬਦ ਵੱਖਰਾਏ ਜਾਂਦੇ ਹਨ। ਪਰ ਇੰਝ ਵੀ ਕਿਉਂ ਲਿਖਿਆ ਜਾਵੇ ? ਅਤੇ ਸ਼ਬਦ ਨਕਸ਼ੇ-ਕਦਮਾਂ ਤਾਂ ਹਰ ਪੱਖੋਂ ਗ਼ਲਤ ਹੈ। ਇਹ ਕਿਸੇ ਵੀ ਭਾਸ਼ਾ ਦਾ ਸ਼ਬਦ ਨਹੀਂ ਹੈ। ਇਹ ਵੀ ਉੱਪਰ ਵਿਚਾਰੇ ਗਏ ਸ਼ਬਦ "ਜੰਗੇ ਮੈਦਾਨ" ਵਾਲ਼ੀ ਗੱਲ ਹੀ ਹੈ ਅਤੇ ਉਸੇ ਪ੍ਰਕਾਰ ਗ਼ਲਤ ਵੀ ਹੈ। ਇਸ ਭਾਵ ਦੇ ਲਈ ਅਸੀਂ ਜੇਕਰ ਪਦ ਚਿੰਨ੍ਹਾਂ ਸ਼ਬਦ ਦੀ ਵਰਤੋਂ ਕਰੀਏ ਤਾਂ ਅਰਥ ਅਤੇ ਭਾਸ਼ਾ ਪੱਖੋਂ ਸਹੀ

ਹੋਣਗੇ। ਬਹੁ-ਵਚਨ ਚਿੰਨ੍ਹ ਸ਼ਬਦ ਦਾ ਹੋਣਾ ਚਾਹੀਦਾ ਹੈ ਨਾ ਕਿ ਕਦਮ ਸ਼ਬਦ ਦਾ।

ਦੋ ਨਾਂਹ-ਵਾਚਕ ਸ਼ਬਦ ਹਨ, ਇਕ ਹੈ ਅਰਬੀ ਤੋਂ-ਮਨਾਅ। ਇਸ ਵਿਚ ਵੀ ਕੰਨਾ ਵਾਧੂ ਹੈ ਜੋ ਕਿ ਸਾਡੇ ਉਚਾਰਨ ਦੀ ਮਜਬੂਰੀ ਕਰ ਕੇ ਹੈ। ਇਸ ਸ਼ਬਦ ਦੇ ਕੋਸ਼ ਅਨੁਸਾਰ ਅਰਥ ਹਨ—ਰੋਕਣਾ, ਕਿਸੇ ਪਾਸੇ ਤੋਂ ਹਟਕਣਾ। ਦੂਜਾ ਸ਼ਬਦ ਹੈ ਫ਼ਾਰਸੀ ਤੋਂ-ਨਾਂਹ। ਇਸ ਦੇ ਅਰਥ ਹਨ-ਨਹੀਂ ਟੋਕਣਾ।

ਪਰ ਸਾਡੇ ਕੁਝ ਲੇਖਕ ਹਿੰਦੀ ਵਾਲ਼ਿਆਂ ਦੀ ਰੀਸੋ ਰੀਸ ਸ਼ਬਦ ਮਨਾਅ ਨੂੰ ਨਾਂਹ ਵਾਚਕ ਅਰਥਾਂ ਵਿਚ ਵਰਤਦੇ ਹਨ-ਨਹੀਂ ਦੇ ਅਰਥਾਂ ਵਿਚ। ਦੋਹਾਂ ਸ਼ਬਦਾਂ ਦੇ ਅਰਥਾਂ ਵਿਚ ਬਹੁਤ ਭੇਦ ਹੈ। ਰੋਕਣ ਅਤੇ ਨਾਂਹ ਕਹਿਣ ਦਾ ਅੰਤਰ ਸਪੱਸ਼ਟ ਹੀ ਹੈ।

ਕੁਝ ਲੇਖਕ ਆਪਣੀ ਲਿਖਤ ਵਿਚ ਸ਼ਬਦ-ਉੱਧਰ ਦੀ, ਕਿੱਧਰ ਦੀ, ਜਿੱਧਰ ਦੀ, ਇੱਧਰ ਦੀ ਆਦਿ ਵਰਤਦੇ ਹਨ। ਇਸ ਕਾਲ ਵਾਕ ਦੀ ਸੁੰਦਰਤਾ ਅਤੇ ਭਾਸ਼ਾ ਦੀ ਠੁੱਕ 'ਚ ਫ਼ਰਕ ਪੈਂਦਾ ਹੈ-ਕਿੱਧਰਲੀ, ਉੱਧਰਲੀ, ਜਿੱਧਰਲੀ, ਇੱਧਰਲੀ ਆਦਿ ਸ਼ਬਦ ਵਰਤਣੇ ਹੀ ਯੋਗ ਹਨ।

ਕੁਝ ਲੋਕ ਆਪਣੇ ਪੁਰਖਿਆਂ ਦੀ ਜਾਂ ਸੰਤਾਂ ਮਹਾਤਮਾਵਾਂ ਦੀ ਬਰਸੀ ਹਰ ਵਰ੍ਹੇ ਮਨਾਉਂਦੇ ਹਨ। ਲਿਖਦੇ ਅਤੇ ਕਹਿੰਦੇ ਹਨ ਕਿ ਫ਼ਲਾਂ ਮਹਾਂਪੁਰਸ਼ ਦੀ ਸਾਲਾਨਾ ਪੰਜਵੀਂ ਬਰਸੀ ਮਨਾਈ ਜਾ ਰਹੀ ਹੈ।

ਸ਼ਬਦ ਸਲਾਨਾ ਦਾ ਮੰਤਵ ਤਾਂ ਸ਼ਬਦ ਬਰਸੀ ਦਾ ਬਰਸ ਹੀ ਪੂਰਾ ਕਰ ਦੇਂਦਾ ਹੈ। ਛੇਮਾਹੀ ਬਰਸੀ ਤਾਂ ਹੋ ਹੀ ਨਹੀਂ ਸਕਦੀ। ਸਾਲਾਨਾ ਸ਼ਬਦ ਵਾਧੂ ਹੈ ਅਤੇ ਕੋਕੜੂ ਵਾਂਗ ਰੜਕਦਾ ਹੈ। ਚਾਹੀਦਾ ਹੈ "ਪੰਜਵੀਂ ਬਰਸੀ ਮਨਾਈ ਜਾ ਰਹੀ ਹੈ"।

ਅਰਬੀ ਭਾਸ਼ਾ ਦਾ ਸ਼ਬਦ ਹੈ ਜਬਰ ਜ਼ਨਾ। ਇਸ ਸ਼ਬਦ ਦੀ ਵਰਤੋਂ ਬਹੁਤ ਗ਼ਲਤ ਕੀਤੀ ਜਾਂਦੀ ਹੈ। ਲਿਖਿਆ ਹੁੰਦਾ ਹੈ ਜਬਰ ਜਨਾਹ। ਇਹ ਕਿਸੇ ਵੀ ਭਾਸ਼ਾ ਦਾ ਸ਼ਬਦ ਨਹੀਂ ਰਹਿ ਜਾਂਦਾ। ਹੱਦ ਤਾਂ ਉਦੋਂ ਹੁੰਦੀ ਹੈ ਜਦੋਂ ਅਖ਼ਬਾਰ ਵਿਚ ਖ਼ਬਰ ਦੀ ਸੁਰਖ਼ੀ ਹੁੰਦੀ ਹੈ- "ਜ਼ਬਰਦਸਤੀ ਜਬਰ ਜਨਾਹ ਕੀਤਾ"। ਸ਼ਬਦ ਦੀ ਸ਼ਕਲ ਤਾਂ ਜਿਹੜੀ ਵਿਗੜੀ ਸੋ ਵਿਗੜੀ ਪਰ ਜਬਰ ਸ਼ਬਦ ਤਾਂ ਪਹਿਲਾਂ ਹੀ ਮੌਜੂਦ ਹੈ। ਜਬਰ ਦੇ ਅਰਥ ਹੀ ਜ਼ਬਰਦਸਤੀ ਹੁੰਦੇ ਹਨ ਅਤੇ ਫੇਰ "ਜਬਰ ਜ਼ਨਾ" ਮਰਜ਼ੀ ਨਾਲ ਕਿਵੇਂ ਹੋ ਸਕਦਾ ਹੈ। ਹਾਂ ਜ਼ਨਾ ਹੋ ਸਕਦਾ ਹੈ। ਜ਼ਬਰਦਸਤੀ ਵੀ ਹੋ ਸਕਦਾ ਹੈ।

ਸਤਿਕਾਰ ਲਈ ਵਰਤੇ ਜਾਂਦੇ ਸ਼ਬਦਾਂ ਦੀ ਵਰਤੋਂ ਕਈ ਵਾਰ ਭੱਦੀ ਅਤੇ ਹਾਸੋਹੀਣੀ ਹੋ ਕੇ ਰਹਿ ਜਾਂਦੀ ਹੈ। ਜੇ ਕਰ ਇੱਕੋ ਵਾਰੀ ਕਈ ਸਨਮਾਨਯੋਗ ਵਿਅਕਤੀਆਂ ਦਾ ਜ਼ਿਕਰ ਕਰਨਾ ਹੋਵੇ ਤਾਂ ਵਾਰ-ਵਾਰ "ਸ਼੍ਰੀ" ਸ਼ਬਦ ਦੀ ਵਰਤੋਂ ਕੁਝ ਚੰਗੀ ਨਹੀਂ ਭਾਸਦੀ। ਇਸ ਲਈ ਇੱਕੋ ਸ਼ਬਦ ਸਰਬ ਸ਼੍ਰੀ ਵਰਤ ਕੇ ਅੱਗੇ ਸਾਰੇ ਨਾਂ ਲਏ ਜਾ ਸਕਦੇ ਹਨ। ਜਿਵੇਂ ਕਿ ਅੰਗਰੇਜ਼ੀ ਵਾਲ਼ੇ ਸ਼ਬਦ ਮੈਸਰਜ਼ ਲਿਖ ਕੇ ਸਾਰਦੇ ਹਨ।

ਹੱਦ ਭੱਦੇਪਣ ਦੀ ਉਦੋਂ ਹੁੰਦੀ ਹੈ ਜਦੋਂ ਇਕ ਹੀ ਵਿਅਕਤੀ ਬਾਰੇ ਜ਼ਿਕਰ ਕਰਨਾ ਹੋਵੇ ਅਤੇ ਵੱਧ ਸਤਿਕਾਰ ਦੀ ਭਾਵਨਾ ਪ੍ਰਗਟ ਕਰਨ ਲਈ ਉਸ ਨੂੰ ਸ਼੍ਰੀ ਪਰਦੇਸੀ ਕਹਿਣ ਦੀ ਥਾਂ 'ਤੇ ਸਰਬ ਸ਼੍ਰੀ ਪਰਦੇਸੀ ਕਿਹਾ ਅਤੇ ਲਿਖਿਆ ਜਾਂਦਾ ਹੈ। ਇਹ ਸ਼ਬਦ ਦੀ ਗ਼ਲਤ ਵਰਤੋਂ ਹੈ ਅਤੇ ਆਦਰ ਦੀ ਥਾਂ 'ਤੇ ਅਨਾਦਰ ਹੈ। ਵਰਤਣ ਵਾਲ਼ੇ ਦੀ ਅਗਿਆਨਤਾ ਵੀ ਪ੍ਰਗਟ ਹੁੰਦੀ ਹੈ।

ਇੰਝ ਹੀ ਕਈ ਵਾਰੀ ਲਿਖਿਆ ਹੁੰਦਾ ਹੈ-"ਅਕਾਲ ਤਖ਼ਤ ਦੇ ਜੱਥੇਦਾਰ ਸਾਹਿਬਾਨ ਨੇ ਕਿਹਾ ਹੈ ਕਿ......."। ਹੁਣ ਇਹ ਸਾਹਿਬਾਨ ਬਹੁਵਚਨ ਦੀ ਏਥੇ ਵਰਤੋਂ ਸਰਾਸਰ ਨਿਰਮੂਲ ਹੈ। ਕਿਉਂਕਿ ਅਕਾਲ ਤਖ਼ਤ ਦਾ ਜੱਥੇਦਾਰ ਇਕ ਹੀ ਹੁੰਦਾ ਹੈ। ਸਾਹਿਬ ਦੀ ਵਰਤੋਂ ਤਾਂ ਸਹੀ ਹੈ ਪਰ ਸਾਹਿਬ ਦਾ ਬਹੁਵਚਨ ਵਰਤਣਾ ਕਢੁਕਵਾਂ ਹੈ।

ਇਹ ਤਾਂ ਬਿਲਕੁਲ ਪ੍ਰਾਇਮਰੀ ਸਕੂਲ ਦੇ ਬੱਚਿਆਂ ਵਾਲ਼ੀ ਗੱਲ ਹੈ ਜਿਹੜੇ ਕਹਿੰਦੇ ਹਨ ਸਾਡੀ ਜਮਾਤ ਦੀ ਭੈਣ ਜੀਆਂ ਨੇ ਜਾਂ ਮਾਸਟਰ ਜੀਆਂ ਨੇ ਕਿਹਾ ਹੈ ਕਿ........। ਹੁਣ ਜੀ ਤਾਂ ਹੋਇਆ ਸਤਿਕਾਰ ਵਾਚਕ ਸ਼ਬਦ ਪਰ ਇਹ ਜੀਆਂ ਕੀ ਹੋਇਆ?

ਵੋਹ ਨੂੰ ਵੋ ਲਿਖਣਾ, ਇਹ ਨੂੰ ਏ ਲਿਖਣਾ, ਉਹ ਨੂੰ ਓ ਲਿਖਣਾ ਗ਼ਲਤ ਹੈ। ਉਚਾਰ ਕੇ ਦੇਖ ਲਵੋ ਕਿਹੜਾ ਸ਼ਬਦ ਢੁਕਵਾਂ ਹੈ।

"ਕੁਝ ਅਧਿਕਾਰੀਆਂ, (ਜਿਨ੍ਹਾਂ ਨੇ ਆਪਣਾ ਨਾਂ ਗੁਪਤ ਰੱਖਣ ਲਈ ਕਿਹਾ ਹੈ) ਨੇ ਦੱਸਿਆ ਹੈ ਕਿ...........")।

ਇਸ ਵਾਕ ਵਿਚ ਸ਼ਬਦ ਨੇ ਬਹੁਤ ਦੂਰੀ 'ਤੇ ਹੈ। ਚੰਗਾ ਹੋਵੇ ਜੇਕਰ ਇਹ ਵਾਕ ਇੰਝ ਲਿਖਿਆ ਜਾਵੇ:-

"ਕੁਝ ਅਧਿਕਾਰੀਆਂ ਨੇ (ਜਿਨ੍ਹਾਂ ਨੇ ਆਪਣਾ ਨਾਂ ਗੁਪਤ ਰੱਖਣ ਲਈ ਕਿਹਾ ਹੈ) ਦੱਸਿਆ ਹੈ ਕਿ..........."।

ਪਹਿਲਾ ਵਾਕ ਵੀ ਹੈ ਤਾਂ ਠੀਕ ਪਰ ਹੁਣ ਨੇ ਦੀ ਸਹੀ ਥਾਂ 'ਤੇ ਵਰਤੋਂ ਹੋਣ ਨਾਲ ਵੱਧ ਫਬਦਾ ਹੈ।

ਸਟੇ ਸ਼ਬਦ ਨੂੰ ਸਟੇਅ, ਜੀ ਰਿਹਾ ਨੂੰ ਜੀਅ ਰਿਹਾ, ਰਿਹਾ ਹੋ ਜਾਣ ਨੂੰ ਰਿਹਾਅ ਹੋ ਜਾਣਾ, ਤੈ ਸ਼ਬਦ ਨੂੰ ਤਹਿ ਜਾਂ ਤੈਅ ਲਿਖਣਾ ਕੋਈ ਵਧੀਆ ਸ਼ਬਦ ਬਣਤਰ ਨਹੀਂ ਹੈ। ਅੱਖਰ "ਅ" ਦੀ ਲੋੜ ਮੱਲੋ ਮੱਲੀ ਵਰਤੀ ਜਾਂਦੀ ਹੈ।

ਹੁਣ ਰਿਹਾਅ ਸ਼ਬਦ ਤੋਂ ਅੱਗੇ ਰਿਹਾਈ ਸ਼ਬਦ ਕਿਵੇਂ ਬਣੇਗਾ? ਇਸੇ ਤਰ੍ਹਾਂ ਸ਼ਬਦ ਸ਼ੁਦਾ ਹੈ। ਇਸ ਨੂੰ ਜੇਕਰ ਸ਼ੁਦਾਅ ਲਿਖਾਂਗੇ ਤਦ ਫੇਰ ਸ਼ੁਦਾਈ ਦਾ ਕੀ ਬਣੇਗਾ? ਇਹ ਸ਼ਬਦ ਮੂਲ ਭਾਸ਼ਾ ਵਿਚ ਸ਼ੁਦਾ ਨਹੀਂ ਸਗੋਂ ਸੌਦਾ ਹੈ। ਪਰ ਪੰਜਾਬੀ ਵਿਚ ਸ਼ੁਦਾ ਜਾਂ ਸ਼ੁਦਾਈ ਹੀ ਪ੍ਰਚੱਲਿਤ ਹੈ ਅਤੇ ਹੁਣ ਇਹੋ ਸਹੀ ਹੈ।

ਅਰਬੀ, ਫ਼ਾਰਸੀ ਅਤੇ ਤੁਰਕੀ ਭਾਸ਼ਾਵਾਂ ਦੇ ਕੁਝ ਸ਼ਬਦ ਇਹੋ ਜਿਹੇ ਵੀ ਸਾਡੇ ਸ਼ਬਦ

ਭੰਡਾਰ ਵਿਚ ਆ ਗਏ ਹਨ ਜਿਨ੍ਹਾਂ ਦੇ ਸ਼ਬਦ ਜੋੜਾਂ ਵਿਚ ਅੱਖਰ ਦੇ ਪੈਰੀਂ ਬਿੰਦੀ ਵਰਤੀ ਜਾਂਦੀ ਹੈ। ਕੁਝ ਸੱਜਣ ਕਹਿ ਰਹੇ ਹਨ ਕਿ ਗੁਰਬਾਣੀ ਵਿਚ ਜਿਵੇਂ ਇਹ ਸ਼ਬਦ ਜਾਂ ਅੱਖਰ ਵਰਤੇ ਗਏ ਹਨ ਅਸੀਂ ਤਾਂ ਉਵੇਂ ਹੀ ਵਰਤਣੇ ਹਨ ਅਤੇ ਵਰਤ ਰਹੇ ਹਾਂ। ਇਸ ਵਿਚ ਕੀ ਹਰਜ ਹੈ ?

ਅਸੀਂ ਤਾਂ ਇਸ ਨਿਬੰਧ 'ਚ ਬਸ ਇਹੋ ਕਹਿਣਾ ਹੈ ਕਿ ਜੇਕਰ ਹਰਜ ਹੈ ਤਦੇ ਇਹਨਾਂ ਬਿੰਦੀ ਵਾਲ਼ੇ ਅੱਖਰਾਂ ਦੀ ਕਾਢ ਦੀ ਲੋੜ ਪਈ ਹੈ। ਗੁਰਬਾਣੀ ਦੀ ਰਚਨਾ ਤੋਂ ਬਹੁਤ ਪਿੱਛੋਂ ਇਹ ਸ਼ਬਦ ਗੁਰਮੁਖੀ ਵਰਨਮਾਲਾ ਵਿਚ ਪਾਏ ਗਏ ਹਨ। ਗੁਰਮੁਖੀ ਵਰਨਮਾਲਾ ਦੇ ਹੁਣ ਛੇ ਅੱਖਰ ਵਧ ਗਏ ਹਨ। ਵਾਧੇ ਤੋਂ ਬਾਅਦ ਵੀ ਉਸ ਨੂੰ ਕਹਿੰਦੇ ਪੈਂਤੀ ਹੀ ਹਨ। ਅਧਿਆਪਕ ਵਿਦਿਆਰਥੀ ਨੂੰ ਕਹਿੰਦੇ ਹਨ, "ਪੈਂਤੀ ਚੇਤੇ ਕਰੋ ਬਈ"।

ਹੁਣ ਕਾਜ਼ੀ ਨੂੰ ਕਾਦੀ ਲਿਖਣਾ, ਕਾਗ਼ਜ਼ ਨੂੰ ਕਾਗਦ ਲਿਖਣਾ, ਨਜ਼ਰ ਨੂੰ ਨਦਰ ਲਿਖਣਾ, ਅਕੱਦ ਨੂੰ ਅਖਦ ਜਾਂ ਅਗਦ ਲਿਖਣਾ ਸਹੀ ਨਹੀਂ ਰਹਿ ਗਿਆ ਹੈ।

ਸਾਡੀਆਂ ਅਖ਼ਬਾਰਾਂ ਤਾਂ ਖ਼ਬਰ ਦੇਣ ਸਮੇਂ ਭਾਸ਼ਾ ਦਾ ਨਾਸ ਹੀ ਮਾਰ ਛੱਡਦੀਆਂ ਹਨ। ਅਖ਼ਬਾਰ ਪੜ੍ਹਨ ਦਾ ਰਿਵਾਜ਼ ਆਮ ਹੋ ਜਾਣ ਕਰ ਕੇ ਉਹਨਾਂ ਦੀ ਅਣਗਹਿਲੀ ਦਾ ਦੂਰ ਪ੍ਰਭਾਵ ਪਾਠਕਾਂ ਦੀ ਭਾਸ਼ਾ 'ਤੇ ਪੈਣਾ ਲਾਜ਼ਮੀ ਹੈ।

ਲਿਖਿਆ ਹੁੰਦਾ ਹੈ, "ਫ਼ਲਾਂ ਥਾਂ 'ਤੇ ਜਬਰੇ ਪੈਸੇ ਖੋਹੇ"।

ਹੁਣ ਕੋਈ ਪੁੱਛੇ ਕਿ ਕੇਵਲ "ਖੋਹੇ" ਨਾਲ ਹੀ ਕਿਉਂ ਨਾ ਸਾਰਿਆ ? ਪੈਸੇ ਰਜ਼ਾਮੰਦੀ ਨਾਲ ਤਾਂ ਖੋਹੇ ਨਹੀਂ ਜਾਂਦੇ। ਫੇਰ ਲਿਖਿਆ ਹੁੰਦਾ ਹੈ, "ਫ਼ਲਾਂ ਦੇ ਵਿਰੁੱਧ ਫ਼ਲਾਂ ਬੰਦਾ ਕੋਝੀਆਂ ਸਾਜ਼ਿਸ਼ਾਂ ਕਰ ਰਿਹਾ ਹੈ"।

ਸਾਜ਼ਿਸ਼ਾਂ ਦੇ ਨਾਲ ਕੋਝੀਆਂ ਸ਼ਬਦ ਕਿੰਨਾ ਕੋਝਾ ਲੱਗ ਰਿਹਾ ਹੈ। ਫੇਰ ਖ਼ਬਰ ਹੁੰਦੀ ਹੈ, "ਐਨੀਆਂ ਗ਼ਰੀਬ ਕੁੜੀਆਂ ਦੇ ਸਮੂਹਿਕ ਵਿਆਹ ਕੀਤੇ ਗਏ"।

ਇਹ ਸਰਾਸਰ ਹੀ ਭਾਸ਼ਾ ਨਾਲ ਖਿਲਵਾੜ ਹੈ। ਸਮੂਹਿਕ ਵਿਆਹ ਦੀ ਸਭਿਆ ਸਮਾਜ ਵਿਚ ਅਤੇ ਨਾ ਹੀ ਕਿਧਰੇ ਕਿਸੇ ਕਬੀਲੇ ਵਿਚ ਹੀ ਪ੍ਰਵਾਨਗੀ ਹੈ। ਇਹ ਸਮੂਹਿਕ ਸ਼ਬਦ ਨਾਲ ਵਧੀਕੀ ਹੈ। ਇੱਕੋ ਸਮੇਂ ਜਾਂ ਇਕ ਹੀ ਸੰਸਥਾ ਵੱਲੋਂ ਕੀਤੇ ਗਏ ਵਿਅਕਤੀਗਤ ਜੋੜੀਆਂ ਦੇ ਵਿਆਹ ਹੁੰਦੇ ਹਨ। ਇਹ ਕਿਵੇਂ ਵੀ ਸਮੂਹਿਕ ਵਿਆਹ ਜਾਂ ਸਮੂਹਿਕ ਸ਼ਾਦੀਆਂ ਨਹੀਂ ਹੁੰਦੀਆਂ।

ਸਮੂਹਿਕ ਦਾ ਭਾਵ ਤਾਂ ਇਹ ਨਿਕਲ਼ਦਾ ਹੈ ਕਿ ਉਹ ਸਾਰੀਆਂ ਕੁੜੀਆਂ ਸਾਂਝੇ ਤੌਰ 'ਤੇ ਸਾਰੇ ਮੁੰਡਿਆਂ ਨਾਲ ਵਿਆਹੀਆਂ ਗਈਆਂ। ਜਦੋਂ ਕਿ ਖ਼ਬਰ ਦੇਣ ਤੋਂ ਇਹ ਭਾਵ ਬਿਲਕੁਲ ਹੀ ਨਹੀਂ ਹੁੰਦਾ। ਸਮੂਹਿਕ ਵਿਆਹ ਕਿਸੇ ਤਰ੍ਹਾਂ ਵੀ ਕੀਤੇ ਹੀ ਨਹੀਂ ਜਾ ਸਕਦੇ ਹਨ।

ਕਿਸੇ ਵੀ ਵਾਕ ਵਿਚ ਵਾਧੂ ਸ਼ਬਦ ਵਰਤੇ ਜਾਣ ਤੋਂ ਸੰਕੋਚ ਕੀਤਾ ਜਾਣਾ ਹੀ ਚੰਗੀ

ਗੱਲ ਹੈ। ਇਸ ਨਾਲ ਵਾਕ ਚੰਗਾ ਤਾਂ ਲੱਗਦਾ ਹੀ ਹੈ। ਚੁਸਤ ਵੀ ਹੋ ਜਾਂਦਾ ਹੈ। ਵਾਕ ਲਵੋ:-

"ਮੈਂ ਪਿੱਪਲ, ਬੋੜ੍ਹ, ਟਾਹਲੀ ਦੇ ਰੁੱਖ ਦੀ ਛਾਂ ਵਿਚ ਬੈਠ ਗਿਆ ਸਾਂ"।

ਇਸ ਵਾਕ ਵਿਚ ਸ਼ਬਦ ਰੁੱਖ ਬਿਲਕੁਲ ਬੇਲੋੜਾ ਹੈ। ਪਿੱਪਲ/ਬੋੜ੍ਹ ਜਾਂ ਟਾਹਲੀ ਹੁੰਦੇ ਹੀ ਰੁੱਖ ਹਨ। ਇਸ ਲਈ ਵਾਕ ਵਿਚ ਰੁੱਖ ਸ਼ਬਦ ਨਹੀਂ ਸੀ ਵਰਤਿਆ ਜਾਣਾ ਚਾਹੀਦਾ।

ਕਈ ਵਾਰੀ ਵਾਕ ਦੇ ਸ਼ਬਦਾਂ ਦੀ ਤਰਤੀਬ ਬਦਲਣ ਦੇ ਨਾਲ ਵੀ ਵਾਕ ਚੁਸਤ ਅਤੇ ਫ਼ਬਵਾਂ ਬਣ ਜਾਂਦਾ ਹੈ। ਆਰੰਭ ਵਿਚ ਤਾਂ ਕੋਸ਼ਿਸ਼ ਕੀਤਿਆਂ ਅਤੇ ਸਾਵਧਾਨੀ ਵਰਤਿਆਂ ਹੀ ਵਾਕ ਬਣਤਰ ਵਧੀਆ ਹੋਵੇਗੀ। ਬਾਅਦ ਵਿਚ ਅਭਿਆਸ ਹੋ ਜਾਂਦਾ ਹੈ ਅਤੇ ਇਕ ਸ਼ੈਲੀ ਪੱਕ ਜਾਂਦੀ ਹੈ। ਇਕ ਵਾਕ ਲਵੋ:-

"ਲੇਖ ਵਿਚ ਇਕ ਵੀ ਵਾਕ ਸਹੀ ਨਹੀਂ ਹੈ"।

ਇਸ ਵਾਕ ਵਿਚ ਵਿਆਕਰਨ ਵੱਲੋਂ ਤਾਂ ਕੋਈ ਘਾਟ ਨਹੀਂ ਹੈ। ਘਾਟ ਹੈ ਰਵਾਨੀ ਅਤੇ ਚੁਸਤੀ ਦੀ। ਜੇਕਰ ਵਾਕ ਦੇ ਸ਼ਬਦਾਂ ਦੀ ਤਰਤੀਬ ਨੂੰ ਬਦਲ ਕੇ ਇੰਞ ਲਿਖੀਏ:-

"ਲੇਖ ਵਿਚ ਇਕ ਵਾਕ ਵੀ ਸਹੀ ਨਹੀਂ ਹੈ"।

ਹੁਣ ਕਿਵੇਂ ਜਾਪਦਾ ਹੈ ? ਦੋਹਾਂ ਵਾਕਾਂ ਨੂੰ ਉੱਚੀ ਸੁਰ ਵਿਚ ਦੋਹਰਾ ਕੇ ਦੇਖੋ। ਅੰਤਰ ਸਪੱਸ਼ਟ ਹੈ।

ਪਹਿਲੇ ਵਾਕ ਵਿਚ "ਵਾਵੇ" ਕਈ ਇਕੱਠੇ ਹੋ ਗਏ। ਦੋ-ਵੀ-ਕ ਤਾਂ ਬਹੁਤ ਹੀ ਨਾਲ-ਨਾਲ ਆ ਗਏ ਹਨ। ਜੋ ਕਿ ਰਵਾਨੀ ਨੂੰ ਭੰਗ ਕਰਦੇ ਹਨ।

ਦੂਜੇ ਵਾਕ ਵਿਚ ਵੀ ਦੀ ਥਾਂ ਬਦਲ ਦਿੱਤੇ ਜਾਣ ਨਾਲ ਰਵਾਨੀ ਆ ਗਈ। ਵਾਕ ਵੀ ਫਬਵਾਂ ਹੋ ਗਿਆ ਹੈ।

ਜਲੰਧਰ ਤੋਂ ਛਪਦੇ ਇਕ ਅਖ਼ਬਾਰ ਦੀ ਸੁਰਖ਼ੀ ਸੀ:-

"ਢਿੱਲੋਂ ਦੀ ਛੋਟੇਪੁਰ ਵੱਲੋਂ ਗਿੱਦੜਬਾਹਾ 'ਚ ਹਿਮਾਇਤ ਦਾ ਐਲਾਨ"।

ਇਕ ਵਾਕ ਦੀਆਂ ਸਾਰੀਆਂ ਹੀ ਚੂਲ਼ਾਂ ਢਿੱਲ਼ੀਆਂ ਹਨ।

"ਢਿੱਲੋਂ ਦੀ ਛੋਟੇਪੁਰ" ਕੀ ਹੋਇਆ ਭਲਾਂ ? ਸ਼ਬਦਾਂ ਦੀ ਤਰਤੀਬ ਬਦਲਣ ਨਾਲ ਇਹੋ ਵਾਕ ਵਧੀਆ ਬਣ ਸਕਦਾ ਸੀ। ਜਿਵੇਂ:-

"ਛੋਟੇਪੁਰ ਵੱਲੋਂ ਗਿੱਦੜਬਾਹਾ 'ਚ ਢਿੱਲੋਂ ਦੀ ਹਿਮਾਇਤ ਦਾ ਐਲਾਨ"।

ਸ਼ਬਦ ਉਹੋ ਹਨ। ਪਹਿਲੇ ਵਾਕ ਵਿਚ ਰਵਾਨੀ ਨਹੀਂ ਹੈ। ਰੁਕ-ਰੁਕ ਕੇ ਪੜ੍ਹਨਾ ਪੈਂਦਾ ਹੈ। ਜਦੋਂ ਕਿ ਦੂਜਾ ਵਾਕ ਰਵਾਂ ਹੈ ਅਤੇ ਚੁਸਤ ਹੈ। ਸ਼ਬਦ ਨਾ ਕੋਈ ਘਟਾਇਆ ਗਿਆ ਹੈ ਅਤੇ ਨਾ ਹੀ ਵਧਾਇਆ ਗਿਆ ਹੈ।

ਇਕ ਲੇਖਕ ਸੱਜਣ ਏਥੇ ਭੈਣੀ ਸਾਹਿਬ ਦਰਸ਼ਨਾਂ ਲਈ ਆਇਆ। ਮੇਰਾ ਪਤਾ ਲੱਗਣ 'ਤੇ ਆਪਣੀ ਇਕ ਕਾਵਿ-ਪੁਸਤਕ ਦੇ ਦਰਸ਼ਨ ਕਰਵਾਣ ਦੇ ਲਈ ਮੈਨੂੰ ਵੀ

ਮਿਲਿਆ। ਪੁਸਤਕ ਦਾ ਨਾਂ ਸੀ "ਅਣਖ਼ੀ ਯੋਧੇ"। ਮੈਂ ਆਦਤ ਵੱਸ ਵਿਅੰਗ ਕਰਦਿਆਂ ਪੁੱਛਿਆ, "ਕਿਉਂ ਜੀ, ਜਿਹੜੇ ਯੋਧੇ ਅਣਖ਼ੀ ਨਹੀਂ ਸਨ ਉਹਨਾਂ ਬਾਰੇ ਵੀ ਪੁਸਤਕ ਵਿਚ ਕੁਝ ਰਚਨਾ ਕੀਤੀ ਹੈ"? ਉਹ ਕਹਿਣ ਲੱਗਾ, "ਨਹੀਂ ਜੀ, ਉਹ ਨਹੀਂ ਮੈਂ ਸ਼ਾਮਿਲ ਕੀਤੇ। ਸਿਰਫ਼ ਅਣਖ਼ੀ ਯੋਧਿਆਂ ਬਾਰੇ ਹੀ ਲਿਖਿਆ ਹੈ"।

ਜੀ ਕੀਤਾ ਕਿ, ਉਸ ਨੂੰ ਤਾਂ ਕੁਝ ਕਹਿਣਾ ਵਾਜਬ ਨਹੀਂ ਆਪਣੇ ਹੀ ਵਾਲ਼ ਖੋਹ ਲਵਾਂ। ਯੋਧੇ ਸ਼ਬਦ ਨਾਲ ਅਣਖ਼ੀ ਵਿਸ਼ੇਸ਼ਣ ਕਿੰਨਾ ਵਾਧੂ ਅਤੇ ਓਪਰਾ ਸ਼ਬਦ ਜੋੜ ਦਿੱਤਾ ਹੈ।

ਭਲਿਆ ਮਾਣਸਾ, ਅਣਖ਼ੀ ਹੀ ਯੋਧੇ ਹੁੰਦੇ ਹਨ। ਯੋਧੇ ਹੀ ਅਣਖ਼ੀ ਹੁੰਦੇ ਹਨ। ਫੇਰ ਇਹ ਦੋ ਵਿਸ਼ੇਸ਼ਣ ਇਕੱਠੇ ਕਿਵੇਂ?

ਇਸੇ ਪ੍ਰਕਾਰ ਇਕ ਦਿਨ ਜਲੰਧਰ ਆਕਾਸ਼ਬਾਣੀ ਤੋਂ ਕਿਸੇ ਡਾਕਟਰ ਨਾਲ ਗੱਲਬਾਤ ਹੋ ਰਹੀ ਸੀ। ਡਾਕਟਰ ਕਿਸੇ ਰੋਗ ਬਾਰੇ ਦੱਸ ਰਿਹਾ ਸੀ।-"ਇਹ ਰੋਗ ਤਾਂ ਜੀ ਰੋਗੀ ਨੂੰ ਬਹੁਤ ਤਕਲੀਫ਼ ਦੇਂਦਾ ਹੈ। ਕਈ ਵਾਰ ਤਾਂ ਬਹੁਤ ਹੀ ਤਕਲੀਫ਼ ਦੇਹ ਹੁੰਦਾ ਹੈ"।

ਹੁਣ ਦੇਖਿਆ ਜਾਵੇ ਤਾਂ ਕਿ ਦੂਜੇ ਵਾਕ ਲਈ ਕੋਈ ਥਾਂ ਹੈ ਸੀ? ਅੱਗੇ ਬਾਤ ਚੀਤ ਕਰਨ ਵਾਲ਼ੇ ਕਰਮਚਾਰੀ ਨੇ ਵੀ ਚੰਨ ਚਾੜ੍ਹ ਦਿੱਤਾ ਸੀ। ਪੁੱਛਣ ਲੱਗਾ-"ਕਿਉਂ ਜੀ ਇਸ ਦਾ ਫੇਰ ਇਲਾਜ਼ ਕੀ ਹੈ"?

ਸਾਡੇ ਸਰਕਾਰੀ ਪ੍ਰਸਾਰ ਸਾਧਨਾਂ ਦੇ ਨੇੜੇ ਕਿਸੇ ਲੇਖਕ ਨੂੰ ਤਾਂ ਜਾਣ ਨਹੀਂ ਦਿੱਤਾ ਜਾਂਦਾ। ਫੇਰ ਓਥੇ ਵਰਤੀ ਜਾਂਦੀ ਭਾਸ਼ਾ ਦਾ ਤਾਂ ਰੱਬ ਹੀ ਰਾਖਾ ਹੈ।

ਦੇਸ ਦੀ ਵੰਡ ਤੋਂ ਪਹਿਲਾਂ ਅਹਿਮਦਸ਼ਾਹ ਬੁਖ਼ਾਰੀ "ਪਿਤਰਸ" ਕਰਤਾਰ ਸਿੰਘ ਦੁੱਗਲ, ਮੰਟੋ, ਬੇਦੀ, ਕ੍ਰਿਸ਼ਨ ਚੰਦਰ, ਨੂਨ ਮੀਮ ਰਾਸ਼ਦ, ਮਜਾਜ਼, ਦੇਵਿੰਦਰ ਸਤਿਆਰਥੀ, ਅੰਮ੍ਰਿਤਾ ਪ੍ਰੀਤਮ, ਸਾਹਿਰ ਲੁਧਿਆਨਵੀ ਅਤੇ ਹੋਰ ਕਿੰਨੇ ਹੀ ਨਾਮਵਰ ਜ਼ੁਬਾਨਦਾਨ ਰੇਡਿਓ ਨਾਲ ਜੁੜੇ ਹੋਏ ਸਨ। ਉਰਦੂ ਵਾਲ਼ੇ ਇਕ-ਇਕ ਸ਼ਬਦ ਨੂੰ ਤੋਲ ਪਰਖ ਕੇ ਵਰਤਦੇ ਸਨ। ਵਿਚਾਰੀ ਪੰਜਾਬੀ ਵੱਲ ਹੀ ਅਣਗਹਿਲੀ ਕਿਉਂ ਹੈ?

ਅੱਜਕਲ੍ਹ ਫੈਸ਼ਨ ਵਜੋਂ ਵਿਆਹ ਅਤੇ ਪਾਠ ਜਾਂ ਭੋਗ ਆਦਿ ਦੇ ਮੌਕੇ 'ਤੇ ਕਾਰਡ ਛਪਵਾਉਣ ਦਾ ਰਿਵਾਜ਼ ਜ਼ੋਰ ਫੜ ਗਿਆ ਹੈ। ਪਰ ਫੈਸ਼ਨ ਨੇ ਸੂਝ ਵਿਚ ਤਾਂ ਕੋਈ ਵਾਧਾ ਨਹੀਂ ਕਰ ਦੇਣਾ। ਕਾਰਡ ਦੇ ਅੰਤ 'ਤੇ ਅੰਕਿਤ ਹੁੰਦਾ ਹੈ-"ਸਵਾਗਤ ਕਰਤਾ, ਜਾਂ ਦਰਸ਼ਨ ਅਭਿਲਾਸ਼ੀ, "ਸਾਰੇ ਰਿਸ਼ਤੇਦਾਰ ਅਤੇ ਮਿੱਤਰ"।

ਹੁਣ ਪੁੱਛੇ ਜਾਣ ਵਾਲ਼ੀ ਗੱਲ ਇਹ ਹੈ ਕਿ ਜਿਸ ਭਲੇ ਮਾਨਸ ਨੂੰ ਕਾਰਡ ਭੇਜ ਕੇ ਸੱਦਿਆ ਜਾ ਰਿਹਾ ਹੈ ਜੇ ਕਰ ਉਹ ਰਿਸ਼ਤੇਦਾਰ ਜਾਂ ਮਿੱਤਰ ਨਹੀਂ ਹੈ ਤਾਂ ਫੇਰ ਉਹ ਕੀ ਹੈ? ਦੁਸ਼ਮਣ? ਕੋਈ ਗ਼ੈਰ? ਅਣਭੜ? ਕਿਉਂ ਜੋ ਰਿਸ਼ਤੇਦਾਰ ਅਤੇ ਮਿੱਤਰ ਤਾਂ ਸਵਾਗਤ ਕਰਤਾ ਜਾਂ ਦਰਸ਼ਨ ਅਭਿਲਾਸ਼ੀ ਦੱਸੇ ਗਏ ਹਨ। ਇਹ ਗ਼ਲਤੀ ਸਾਡੇ ਇੱਥੇ ਵਿਆਪਕ

ਪੜ੍ਹਾਈ ਤੋਂ ਪਹਿਲਾਂ ਸੁਧਾਰੀ ਵੀ ਜਾ ਸਕੇਗੀ ਕਿ ਨਹੀਂ? ਕਿਉਂ ਜੋ ਅੱਜ ਅਰਧ-ਸਾਖ਼ਰਤਾ ਦਾ ਬੋਲਬਾਲਾ ਹੈ। ਅਰਧ ਸਿਖਸ਼ਤ ਅਤੇ ਫੇਰ ਸਿਖਸ਼ਤ ਦਾ ਦੌਰ ਆਉਣਾ ਹੈ।

ਸ਼ਬਦ "ਹੀ" ਦੀ ਵਰਤੋਂ ਵੱਲ ਵੀ ਧਿਆਨ ਦੇਣ ਦੀ ਲੋੜ ਹੈ। ਇਸ ਸ਼ਬਦ ਦੀ ਵਰਤੋਂ ਕਿਸੇ ਕਾਰਜ ਸਮੇਂ ਜਾਂ ਵਿਅਕਤੀ 'ਤੇ ਜ਼ੋਰ ਦੇਣ ਲਈ ਵਰਤਿਆ ਜਾਂਦਾ ਹੈ। ਵਾਕ ਹੈ:-

"ਘਰ ਵਿਚ ਸਵੇਰ ਤੋਂ ਹੀ ਸਫ਼ਾਈ ਹੋ ਰਹੀ ਹੈ"।

ਇਸ ਵਾਕ ਵਿਚ ਜ਼ੋਰ ਸ਼ਬਦ ਸਵੇਰ 'ਤੇ ਚਾਹੀਦਾ ਸੀ। ਇਸ ਲਈ ਇੰਝ ਲਿਖਿਆ ਜਾਣਾ ਚਾਹੀਦਾ ਸੀ:-

"ਘਰ ਵਿਚ ਸਵੇਰ ਹੀ ਤੋਂ ਸਫ਼ਾਈ ਹੋ ਰਹੀ ਹੈ"।

ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਨਿੱਕੇ-ਨਿੱਕੇ ਠੁਕਦਾਰ ਵਾਕਾਂ ਵਿਚ ਆਪਣੇ ਸੇਵਕਾਂ ਨੂੰ ਸੁਮੱਤ ਦੇਂਦੇ ਹਨ ਅਤੇ ਪ੍ਰਵਚਨ ਕਰਦੇ ਹਨ। ਬਹੁਤ ਰੌਚਕਤਾ ਹੁੰਦੀ ਹੈ ਅਤੇ ਇਕ-ਇਕ ਸ਼ਬਦ ਸਰੋਤੇ ਦੇ ਦਿਲ ਵਿਚ ਘਰ ਕਰ ਲੈਂਦਾ ਹੈ।

ਇਕ ਵਾਰੀ ਇਹਨਾਂ ਸਤਰਾਂ ਦਾ ਲੇਖਕ ਕੁਝ ਵਧੇਰੇ ਹੀ ਬੀਮਾਰ ਹੋ ਗਿਆ। ਗੱਡੀ ਭੇਜ ਕੇ ਭੈਣੀ ਸਾਹਿਬ ਸੱਦ ਲਿਆ ਅਤੇ ਵਚਨ ਕੀਤਾ, "ਇੱਥੇ ਆ ਰਹਿ ਸਾਡੇ ਪਾਸ। ਇਲਾਜ ਅਤੇ ਦੇਖਭਾਲ਼ ਠੀਕ ਹੋਵੇਗੀ"।

"ਮੈਂ ਅਰਜ਼ ਕੀਤੀ ਕਿ ਜੀ ਘਰ ਵਿਚ ਵੱਡਾ ਵਿਹੜਾ ਹੈ। ਧੁੱਪ ਦੀ ਸੁਵਿਧਾ ਹੈ। ਘਰ ਵਿਚ ਦੁੱਧ ਦੀ ਵੀ ਸੁਵਿਧਾ ਹੈ। ਪੋਤਾ ਅਤੇ ਪੋਤੀ ਜੀ ਪਰਚਾ ਰੱਖਦੇ ਹਨ"।

ਸੱਚੇ ਪਾਤਸ਼ਾਹ ਨੇ ਝੱਟ ਦੇਣੇ ਕਿਹਾ, "ਅੱਛਾ ਜਿੱਥੇ ਸੌਖ ਹੈ ਉੱਥੇ ਹੀ ਰਹੋ"।

ਮੈਂ ਤਾਂ ਸੁਵਿਧਾ ਸ਼ਬਦ ਨੂੰ ਬਹੁਤ ਲੱਭ ਭਾਲ਼ ਕੇ ਲਿਆਇਆ ਸੀ ਪਰ ਉਹਨਾਂ ਨੇ ਸਹਿਜੇ ਹੀ ਸ਼ਬਦ ਸੌਖ ਦੀ ਵਰਤੋਂ ਕਰ ਲਈ ਅਤੇ ਕਿੰਨੀ ਢੁਕਵੀਂ ਤੇ ਫਬਵੀਂ ਵੀ।

ਇਕ ਹੋਰ ਸੇਵਕ ਅਕਸਰ ਬੀਮਾਰ ਦੱਸ ਕੇ ਘੇਸਲ ਵੱਟਣ ਡਹਿ ਪਿਆ। ਉਸ ਨੂੰ ਸੱਦ ਕੇ ਵਚਨ ਕੀਤਾ, "ਬੀਮਾਰ ਨਾ ਹੋਇਆ ਕਰ ਸਾਨੂੰ ਤੇਰਾ ਵਿਗੋਚਾ ਆ ਜਾਂਦਾ ਹੈ। ਇਹ ਸ਼ਬਦ ਵਿਗੋਚਾ ਸਾਰੀ ਪੰਜਾਬੀਅਤ ਦੀ ਨੁਮਾਇੰਦਗੀ ਕਰਦਾ ਹੈ"।

ਸ਼ਬਦ ਇਲਾਵਾ ਦੀ ਵਰਤੋਂ। ਇਹ ਸ਼ਬਦ ਅਰਬੀ ਭਾਸ਼ਾ ਤੋਂ ਸਾਡੇ ਸ਼ਬਦ ਭੰਡਾਰ ਵਿਚ ਆਇਆ ਹੈ। ਇਸ ਦੇ ਅਰਥ ਹਨ-ਸਿਵਾਏ, ਬਿਨਾ, ਛੱਡ ਕੇ, ਵਾਧੂ ਚੀਜ਼। ਹੁਣ ਅਸੀਂ ਇਸ ਨੂੰ 'ਸਮੇਤ' ਦੇ ਅਰਥਾਂ ਵਿਚ ਵਰਤਦੇ ਹਾਂ। ਜਿਵੇਂ:-

"ਸੁਖਜੀਤ ਤੋਂ ਇਲਾਵਾ ਹਰਬੰਸ, ਨਸੀਮ ਅਤੇ ਲੋਚਨ ਵੀ ਗ਼ੈਰ ਹਾਜ਼ਰ ਸਨ"।

ਸਪੱਸ਼ਟ ਹੋ ਗਿਆ ਕਿ ਸੁਖਜੀਤ ਵੀ ਗ਼ੈਰ ਹਾਜ਼ਰ ਸੀ। ਹੁਣ ਇਸੇ ਵਾਕ ਨੂੰ ਇੰਝ ਲਿਖਦੇ ਹਾਂ:-

"ਸੁਖਜੀਤ ਤੋਂ ਇਲਾਵਾ, ਹਰਬੰਸ, ਨਸੀਮ ਅਤੇ ਲੋਚਨ ਸਭ ਗ਼ੈਰ ਹਾਜ਼ਰ ਸਨ"।

ਇਸ ਵਾਕ ਵਿਚ ਸੁਖਜੀਤ ਹਾਜ਼ਰ ਹੈ, ਬਾਕੀ ਦੇ ਸਾਰੇ ਗ਼ੈਰ ਹਾਜ਼ਰ ਹਨ।

ਇਕ ਹੁੰਦਾ ਹੈ ਤਖ਼ੱਲਸ-ਕਲਮੀ ਉਪ ਨਾਂ, ਜਿਹੜਾ ਕਿ ਕਾਵਿ ਵਿਚ ਵਰਤਿਆ ਜਾਂਦਾ ਹੈ। ਜਿਵੇਂ ਦੀਪਕ।

ਇਕ ਹੁੰਦਾ ਹੈ ਨਿਸਬਤੀ ਜਾਂ ਸਬੰਧਵਾਚਕ ਨਾਂ ਜਿਸ ਨਾਲ ਇੱਕੋ ਜਿਹੇ ਉਪਨਾਵਾਂ ਵਿਚ ਅੰਤਰ ਵੀ ਜ਼ਾਹਿਰ ਹੋ ਜਾਂਦਾ ਹੈ ਅਤੇ ਕਵੀ ਦੇ ਸ਼ਹਿਰ ਗੋਤ ਆਦਿ ਦਾ ਵੀ ਪਤਾ ਲੱਗ ਜਾਂਦਾ ਹੈ। ਜਿਵੇਂ ਦੀਪਕ ਸਾਹਿਬ ਜੈਤੋਂ ਨਗਰ ਨਾਲ ਸਬੰਧ ਰੱਖਦੇ ਹਨ। ਉਹ ਆਪਣੇ ਆਪ ਨੂੰ ਦੀਪਕ ਜੈਤੋਈ ਕਰ ਕੇ ਲਿਖਦੇ ਹਨ। ਹੁਣ ਉਰਦੂ ਦੇ ਕਵੀ ਸਾਹਿਰ ਲੁਧਿਆਣਵੀ ਨੂੰ ਲਵੋ। ਜੇਕਰ ਕੇਵਲ ਸਾਹਿਰ ਲਿਖਿਆ ਜਾਵੇ ਤਾਂ ਸਬੰਧਿਤ ਨਗਰ ਲੁਧਿਆਣਵੀ ਲਿਖੇ ਬਿਨਾ ਪਤਾ ਨਹੀਂ ਲੱਗਦਾ ਕਿ ਕਿਹੜਾ ਸ਼ਹਿਰ? ਹੁਸ਼ਿਆਰਪੁਰੀ, ਸਿਆਲਕੋਟੀ, ਸੁਨਾਮੀ ਕਿ ਅੰਮ੍ਰਿਤਸਰੀ?

ਸਾਡੇ ਪੰਜਾਬੀ ਵਿਚ ਗ਼ਲਤੀ ਵੱਸ, ਆਪਣੇ ਪਿੰਡ, ਸ਼ਹਿਰ ਜਾਂ ਗੋਤ ਨੂੰ ਉਪ ਨਾਂ ਵਜੋਂ ਵਰਤਦੇ ਹਨ। ਇਹ ਰਿਵਾਜ਼ ਕਿਸੇ ਵੇਗ ਵੱਸ ਨੰਦ ਲਾਲ ਨੂਰਪੁਰੀ ਨੇ ਆਰੰਭ ਕੀਤਾ। ਇੰਦਰਜੀਤ ਹਸਨਪੁਰੀ ਨੇ ਪੱਕਾ ਕੀਤਾ। ਫੇਰ ਚੱਲ ਸੋ ਚੱਲ। ਗੋਤ ਵੀ ਉਪ ਨਾਂ ਵਜੋਂ ਵਰਤੇ ਜਾਣ ਲੱਗ ਪਏ।

ਕੁਝ ਵੀ ਹੋਵੇ ਸਬੰਧਵਾਚਕ ਨਾਂ ਨੂੰ ਉਪ ਨਾਂ ਵਜੋਂ ਵਰਤਣਾ ਕਿਵੇਂ ਵੀ ਵਾਜਬ ਨਹੀਂ ਹੈ। ਜੇਕਰ ਇਕ ਕਵੀ ਆਪਣਾ ਗੋਤ ਜਾਂ ਪਿੰਡ ਦੇ ਨਾਂ ਨੂੰ ਉਪ ਨਾਂ ਵਜੋਂ ਵਰਤਦਾ ਹੈ ਤਦ ਫੇਰ ਉਸੇ ਗੋਤ ਜਾਂ ਪਿੰਡ ਦੇ ਆਣ ਵਾਲ਼ੇ ਸਮੇਂ ਦੇ ਕਵੀ ਕੀ ਕਿਸੇ ਹੋਰ ਗੋਤ ਜਾਂ ਹੋਰ ਪਿੰਡ ਨੂੰ ਨਿਸਬਤੀ ਨਾਂ ਵਜੋਂ ਜਾਂ ਉਪ ਨਾਂ ਵਜੋਂ ਵਰਤਣਗੇ? ਇਹ ਸਾਡੇ ਅਜੋਕੇ ਕਵੀਆਂ ਦੀ ਭੁੱਲ ਹੈ। ਤਖ਼ੱਲਸ ਅਤੇ ਨਿਸਬਤੀ ਨਾਂ ਵੱਖੋ ਵੱਖ ਹੁੰਦੇ ਹਨ ਅਤੇ ਹੋਣੇ ਵੀ ਚਾਹੀਦੇ ਹਨ। ਜਿਵੇਂ ਕਿ ਦੀਪਕ ਜੈਤੋਈ। ਨਾ ਕਿ ਇਕੱਲਾ ਜੈਤੋਈ।

ਮੁਹਾਵਰਿਆਂ ਦੀ ਕੁਵਰਤੋਂ ਵੀ ਵਾਰਤਕ ਵਿਚ ਕੋਕੜੂ ਹੀ ਸਿੱਧ ਹੁੰਦੀ ਹੈ। ਇਕ ਪੁਸਤਕ ਵਿਚ ਉਲੱਥਾਕਾਰ ਇਕ ਮੁਹਾਵਰਾ ਵਰਤਦਾ ਹੈ। ਇਹ ਨਿਰੋਲ ਪੇਂਡੂ ਮੁਹਾਵਰਾ ਹੈ ਅਤੇ ਘੱਟ ਸਿਆਣੇ ਲੋਕ ਵਰਤਦੇ ਹਨ। ਦਰਜ ਕੀਤਾ ਹੈ:-

"ਇੱਥੇ ਤਾਂ ਵੱਢੀ ਉਂਗਲ 'ਤੇ ਲੂਣ ਕੋਈ ਨਹੀਂ ਪਾਂਦਾ"।

ਇੱਥੇ ਦੋ ਮੁਹਾਵਰਿਆਂ ਨੂੰ ਰਲ਼ਗੱਡ ਕਰ ਦਿੱਤਾ ਹੈ। ਵੱਢੀ ਉਂਗਲ 'ਤੇ ਲੂਣ ਪਾਣਾ ਤਾਂ ਦੁੱਖ ਦੇਣ ਅਤੇ ਪੀੜ ਵਿਚ ਵਾਧਾ ਕਰਨ ਵਾਲ਼ੀ ਹਰਕਤ ਹੋਵੇਗੀ। ਮੁਹਾਵਰਾ ਇਝ ਹੈ- ਜ਼ਖ਼ਮਾਂ ਜਾਂ ਫੱਟਾਂ 'ਤੇ ਲੂਣ ਪਾਉਣਾ। ਭਾਵ ਦੁੱਖ ਵਿਚ ਅੰਤਾਂ ਦਾ ਵਾਧਾ ਕਰਨਾ।

ਪਰ ਲੇਖਕ ਦੀ ਮਨਸ਼ਾ ਇਹ ਨਹੀਂ ਜਾਪਦੀ। ਉਹ ਕਹਿਣਾ ਚਾਹੁੰਦਾ ਹੈ ਕਿ ਕੋਈ ਮਾਮੂਲੀ ਸਹਾਨੁਭੂਤੀ ਵੀ ਪ੍ਰਗਟ ਨਹੀਂ ਕਰਦਾ ਹੈ। ਜਾਂ ਕੋਈ ਮਾਮੂਲੀ ਜਿਹੀ ਮੱਦਦ ਲਈ ਵੀ ਅੱਗੇ ਨਹੀਂ ਆਉਂਦਾ। ਇਸ ਭਾਵ ਲਈ ਸਹੀ ਮੁਹਾਵਰਾ ਹੈ:-

"ਇੱਥੇ ਤਾਂ ਕੋਈ ਵੱਢੀ ਉਂਗਲ 'ਤੇ ਮੂਤਦਾ ਤਕ ਨਹੀਂ"।

ਮੂਤਰ ਨੂੰ ਲੋਕ ਕੀਟਾਣੂ ਨਾਸ਼ਕ ਮੰਨਦੇ ਹਨ ਅਤੇ ਹੱਥ ਪੈਰ ਦੇ ਫੱਟ 'ਤੇ ਆਮ ਹੀ ਮੂਤਰ ਲੈਂਦੇ ਹਨ। ਜੇਕਰ ਕੋਈ ਦੂਜਾ ਮੂਤਰ ਦੇਵੇ ਤਾਂ ਉਸ ਦਾ ਕੋਈ ਖ਼ਰਚ ਜਾਂ ਖੇਚਲ ਤਾਂ ਕੁਝ ਨਹੀਂ ਹੁੰਦੀ। ਭਾਵ ਹੈ ਕਿ ਇੱਥੇ ਲੋਕ ਮੁਫ਼ਤ ਦੀ ਹਮਦਰਦੀ ਕਰਨ ਤੋਂ ਵੀ ਕੰਨੀ ਕਤਰਾਉਂਦੇ ਹਨ।

ਇਸੇ ਪ੍ਰਕਾਰ ਇਕ ਮੁਹਾਵਰਾ ਹੈ, "ਇਕ ਤੀਰ ਨਾਲ ਦੋ ਸ਼ਿਕਾਰ ਕਰਨੇ"।

ਇਕ ਡਾਕਟਰ ਆਪਣੇ ਇਕ ਮਰੀਜ਼ ਨੂੰ ਕਹਿ ਰਿਹਾ ਸੀ ਕਿ ਇਹ ਤਾਂ ਸਹੀ ਹੈ ਕਿ ਮਰੀਜ਼ ਨੂੰ ਉਸ ਨੇ ਅੱਜ ਕਲੀਨਿਕ ਵਿਚ ਸੱਦਿਆ ਸੀ ਪਰ ਏਧਰ ਕਿਸੇ ਦੂਸਰੇ ਮਰੀਜ਼ ਨੂੰ ਦੇਖਣ ਆਉਣਾ ਪਿਆ ਤਾਂ ਸੋਚਿਆ ਇਸ ਨੂੰ ਵੀ ਦੇਖ ਹੀ ਲਵੇ। ਇੰਝ ਇਕ ਤੀਰ ਨਾਲ ਦੋ ਸ਼ਿਕਾਰ ਹੋ ਜਾਣਗੇ"। ਹੁਣ ਕਿਸੇ ਮੁਹਾਵਰੇ ਦੀ ਇਸ ਨਾਲੋਂ ਵੱਧ ਦੁਰਵਰਤੋਂ ਸ਼ਾਇਦ ਹੀ ਕੋਈ ਕਰ ਸਕੇ।

ਮੁਹਾਵਰੇ ਦੀ ਵਰਤੋਂ ਵਾਂਗ ਹੀ ਮਿਥਿਹਾਸ ਦੀ ਵਰਤੋਂ ਵੀ ਬਹੁਤ ਸਾਵਧਾਨੀ ਨਾਲ ਕਰਨੀ ਚਾਹੀਦੀ ਹੈ। ਇਕ ਸੱਜਣ ਆਪਣੇ ਮਿਥਿਹਾਸ ਬਾਰੇ ਲਿਖੇ ਇਕ ਲੇਖ ਵਿਚ ਲਿਖਦੇ ਹਨ:-

"ਭਾਰਤੀ ਚਿੰਤਨ ਵਿਚ ਸਮੇਂ ਦੀ ਕਾਲ ਵੰਡ ਕੀਤੀ ਗਈ ਹੈ ਤੇ ਇਸ ਦੇ ਚਾਰ ਜੁਗ ਬਣਾ ਦਿੱਤੇ ਹਨ—ਸਤਿਜੁਗ, ਦੁਆਪਰ, ਤਰੇਤਾ ਤੇ ਕਲਜੁਗ"।

ਪਰ ਜੁਗਾਂ ਦੀ ਇਹ ਤਰਤੀਬ ਸਾਡੇ ਮਿਥਿਹਾਸ ਅਨੁਸਾਰ ਸਹੀ ਨਹੀਂ ਹੈ। ਸਹੀ ਇੰਝ ਹੈ:-

ਸਤਿਜੁਗ, ਤਰੇਤਾ, ਦੁਆਪਰ ਅਤੇ ਕਲਜੁਗ। ਇਸ ਤਰਤੀਬ ਦੇ ਪਿੱਛੇ ਇਕ ਬਹੁਤ ਵੱਡੀ ਮਿਥਿਹਾਸਕ ਘਟਨਾ ਹੈ। ਇਸ ਲਈ ਲਿਖਤਾਂ ਵਿਚ ਇਹ ਤਰਤੀਬ ਇਸੇ ਪ੍ਰਕਾਰ ਵਰਤੀ ਜਾਣੀ ਚਾਹੀਦੀ ਹੈ।

ਸਿੱਖ ਇਕੱਠਾਂ ਵਿਚ ਆਮ ਤੌਰ 'ਤੇ ਵਾਰ-ਵਾਰ ਕਿਹਾ ਜਾਂਦਾ ਹੈ:-

"ਸਾਧ ਸੰਗਤ ਗੱਜ ਕੇ ਆਖੋ.......”। ਭਲਾਂ ਕਦੇ ਸਾਧ ਵੀ ਗੱਜਦੇ ਹਨ ? ਉਹ ਤਾਂ ਨਿਮਰ ਕੇ ਸਮਾਧੀ ਵਿਚ ਰਹਿੰਦੇ ਹਨ।

ਗੱਜਦੇ ਤਾਂ ਸਿੰਘ ਭਾਵ ਸ਼ੇਰ ਹੁੰਦੇ ਹਨ। ਸ਼ੇਰਾਂ ਨੂੰ ਸਾਧ ਕਹਿਣਾ ਜਾਂ ਸਾਧਾਂ ਨੂੰ ਸ਼ੇਰ ਕਹਿਣਾ, ਸਾਧਾਂ ਅਤੇ ਸ਼ੇਰਾਂ ਦੋਹਾਂ ਦੇ ਨਾਲ ਅਨਿਆਂ ਹੈ। ਇਹ ਵਾਕ ਪ੍ਰੰਪਰਾ ਦੀ ਦੇਣ ਹੈ। ਜਦੋਂ ਸਿੱਖ ਕੇਵਲ ਸਾਧ ਮਾਤਰ ਹੀ ਸਨ ਅਤੇ ਧਰਮਸ਼ਾਲਾ ਵਿਚ ਜੁੜਿਆ ਕਰਦੇ ਸਨ। ਫੇਰ ਵਕਤ ਆਇਆ ਇਹ ਅੰਮ੍ਰਿਤਧਾਰੀ ਬਣ ਕੇ ਸਿੰਘ ਬਣ ਗਏ। ਪਰ ਪ੍ਰੰਪਰਾ ਦੀ ਦੇਣ ਵਾਕ ਭਾਵੇਂ ਗ਼ਲਤ ਹੋ ਗਿਆ ਹੈ, ਪਰ ਵਰਤਿਆ ਜਾ ਰਿਹਾ ਹੈ। ਸੰਗਤ ਸਾਧਾਂ ਦੀ ਹੈ ਕਿ ਸਿੰਘਾਂ ਦੀ, ਇਸ ਬਾਰੇ ਵਿਚਾਰ ਕਰਨ ਦੀ ਕਿਸੇ ਨੂੰ ਵਿਹਲ ਕਿੱਥੇ ਹੈ ? ਨਾਲੇ ਪੰਜਾਬੀ ਬੋਲਣ ਲਿਖਣ ਲਈ ਬਹੁਤੇ ਤਰੱਦਦ ਦੀ ਲੋੜ ਕੌਣ ਸਮਝਦਾ ਹੈ ?

ਇਕ ਸੱਜਣ "ਗਿੱਲ" ਸਾਹਿਬ ਆਪਣੀ ਨਵੀਂ ਛਪੀ ਪੁਸਤਕ ਭੇਂਟ ਕਰ ਕੇ ਗਏ। ਉਡਦੀ-ਉਡਦੀ ਝਾਤ ਮਾਰਨ 'ਤੇ ਮੁਖ ਬੰਦ 'ਤੇ ਨਜ਼ਰ ਅਟਕ ਗਈ। ਇਕ ਨਵ ਵਿਦਵਾਨ ਪੁਸਤਕ ਦੇ ਮੁਖਬੰਦ ਵਿਚ ਲਿਖਦਾ ਹੈ:-

"ਬਾਈ ਗਿੱਲ ਦੀ ਮੇਰੇ ਅਤੇ ............ ਨਾਲ ਸੱਜਰੀ ਸਨੇਹਤਾ ਵਧਦੀ ਹੀ ਰਹੇ"।

ਇਹ ਸ਼ਬਦ ਸਨੇਹਤਾ ਕਿਹੜੀ ਭਾਸ਼ਾ ਦਾ ਹੈ? ਪੰਜਾਬੀ ਵਿਚ ਤਾਂ "ਸਨੇਹ ਵਧਦਾ ਰਹੇ" ਕਿਹਾ ਜਾਂਦਾ ਹੈ। ਸਾਡੇ ਆਮ ਲੋਕ ਤਾਂ ਹੋਰਨਾਂ ਭਾਸ਼ਾਵਾਂ ਦੇ ਆਮ ਬੋਲਣ ਵਾਲ਼ਿਆਂ ਵਾਂਗ ਹੀ ਭਾਸ਼ਾ ਪੱਖੋਂ ਲਾਪਰਵਾਹ ਹੀ ਹਨ, ਲੇਖਕ ਜਨ ਵੀ ਕੋਈ ਬਹੁਤਾ ਧਿਆਨ ਦੇਣਾ ਉਚਿਤ ਨਹੀਂ ਸਮਝਦੇ। ਕਿਹਾ ਜਾਂਦਾ ਹੈ ਕਿ ਪੰਜਾਬੀ ਦਾ ਕੀ ਹੈ ਜੀ, ਮਾਤ ਭਾਸ਼ਾ ਹੀ ਤਾਂ ਹੈ। ਠੀਕ ਹੈ ਮਾਤ-ਭਾਸ਼ਾ ਹੈ ਪਰ ਜੇਕਰ ਕਿਸੇ ਚੱਜ ਨਾਲ ਵਰਤ ਲਈਏ ਫੇਰ ਕੁਝ ਸੌਰਦਾ ਹੈ ਕਿ ਵਿਗੜਦਾ ਹੈ? ਹਰ ਪਾਸੇ ਅਰਾਜਕਤਾ ਹੀ ਅਰਾਜਕਤਾ ਹੈ।

ਸਾਡੀਆਂ ਬੱਸਾਂ, ਸਾਡੀਆਂ ਕੰਧਾਂ 'ਤੇ, ਸਾਡੀਆਂ ਦੁਕਾਨਾਂ ਦੇ ਬੋਰਡਾਂ 'ਤੇ, ਸਾਡੀਆਂ ਅਖ਼ਬਾਰਾਂ ਵਿਚ, ਸਾਡੇ ਪ੍ਰਸਾਰ ਸਾਧਨਾਂ 'ਤੇ ਭਾਸ਼ਾ ਨਾਲ ਧੱਕਾ ਹੋ ਰਿਹਾ ਹੈ। ਇੱਥੋਂ ਤੀਕ ਕਿ ਸਾਡੇ ਸਕੂਲਾਂ ਦੀਆਂ ਕੰਧਾਂ, ਕਮਰਿਆਂ 'ਤੇ ਵੀ ਸ਼ਬਦ ਜੋੜਾਂ ਅਤੇ ਭਾਸ਼ਾ ਦੀਆਂ ਗ਼ਲਤੀਆਂ ਆਮ ਹਨ। ਅਸੀਂ ਪੰਜਾਬੀ ਨੂੰ ਪਿਆਰ ਕਰਨ ਵਾਲ਼ੇ ਹੁਣ ਸਹਿਦਰ ਹੋਈ ਫਿਰਦੇ ਹਾਂ। ਕੀ ਬਣੇਗਾ?

ਕੁਝ ਲੇਖਕ ਆਪਣੀਆਂ ਲਿਖਤਾਂ ਵਿਚ ਸ਼ਬਦ ਹੈਰਾਨਗੀ ਪਰੇਸ਼ਾਨਗੀ ਆਦਿ ਵਰਤਦੇ ਹਨ। ਇਹ ਅਣਗਹਿਲੀ ਦਾ ਸਬੂਤ ਤਾਂ ਹੈ ਹੀ, ਅਣਜਾਣ ਹੋਣ ਦਾ ਭੁਲੇਖਾ ਵੀ ਪਾਉਂਦਾ ਹੈ। ਇਹੋ ਜਿਹੇ ਸ਼ਬਦ ਨਾ ਤਾਂ ਕਿਸੇ ਭਾਸ਼ਾ ਦੇ ਹਨ ਅਤੇ ਨਾ ਹੀ ਕਿਸੇ ਵਿਆਕਰਨ ਅਧੀਨ ਹਨ। ਸਾਡੇ ਪਾਸ ਬੜੇ ਵਧੀਆ ਸ਼ਬਦ ਮੌਜੂਦ ਹਨ। ਹੈਰਾਨੀ, ਪਰੇਸ਼ਾਨੀ। ਉੱਘ ਦੀਆਂ ਪਾਤਾਲ ਵਿਚਾਰਾਂ ਵਿਚ ਤਾਂ ਬੇਸ਼ੱਕ ਮਾਰ ਲਈਏ ਪਰ ਭਾਸ਼ਾ ਨੂੰ ਤਾਂ ਬਖ਼ਸ਼ਿਆ ਹੀ ਜਾਵੇ ਤਾਂ ਚੰਗਾ ਹੈ।

ਇਕ ਵਾਰ ਇਕ ਸਰਕਾਰੀ ਬਾਲ ਪੱਤਰਕਾ ਵਿਚ ਪੜ੍ਹਿਆ:-

"ਚੱਲਦੇ-ਚੱਲਦੇ ਉਹ ਦੁਪਹਿਰ ਤਕ ਥੱਕ ਕੇ ਚਿਕਨਾਚੂਰ ਹੋ ਗਿਆ"।

ਪਹਿਲਾਂ ਤਾਂ ਵਾਕ ਦੀ ਜੜ੍ਹਤ ਹੀ ਧਿਆਨ ਮੰਗਦੀ ਹੈ। ਫੇਰ "ਚਿਕਨਾਚੂਰ" ਹੋ ਗਿਆ ਵੀ ਦੇਖਿਆ ਜਾਵੇ।

ਚਿਕਨਾਚੂਰ ਕੋਈ ਸ਼ੈ, ਭਾਂਡਾ ਜਾਂ ਸ਼ੀਸ਼ਾ ਆਦਿ ਹੋ ਸਕਦਾ ਹੈ। ਕੋਈ ਦੇਹ ਅਰਥਾਤ ਪ੍ਰਾਣੀ ਨਹੀਂ। ਕੋਈ ਰੁੱਖ ਆਦਿ ਵੀ ਨਹੀਂ। ਇਸ ਸ਼ਬਦ ਦਾ ਭਾਵ ਹੈ ਟੁਕੜੇ-ਟੁਕੜੇ ਹੋ ਜਾਣਾ। ਹਾਂ, "ਚੂਰ ਹੋ ਗਿਆ" ਕਿਹਾ ਜਾ ਸਕਦਾ ਹੈ। ਇਹੋ ਰੋਜ਼-ਮੱਰ੍ਹਾ ਹੈ। ਇਹ ਵਾਕ ਇੰਞ ਕੁਝ ਵਧੀਆ ਲੱਗਣਾ ਸੀ:-

"ਉਹ ਦੁਪਹਿਰ ਤਕ ਚੱਲਦਿਆਂ-ਚੱਲਦਿਆਂ ਥਕੇਵੇਂ ਨਾਲ ਚੂਰ ਹੋ ਗਿਆ"।

ਇਕ ਸੱਜਣ ਆਪਣਾ ਨਵਾਂ ਛਪਿਆ ਨਾਵਲ ਦੇ ਗਿਆ। ਉਸ ਵਿਚ 'ਗੁਲਕਾਰੀਆਂ' ਤਾਂ ਬਹੁਤ ਹਨ ਪਰ ਇੱਕੋ ਪੁਸਤਕ ਬਾਰੇ ਕੋਈ ਕਿੰਨਾ ਕੁ ਲਿਖ ਦੇਵੇ? ਇਸ ਵਿੱਚੋਂ ਇਕ ਵਾਕ ਲੈਂਦੇ ਹਾਂ।

"ਮੈਂ ਗੁਰੂ ਗ੍ਰੰਥ ਸਾਹਿਬ ਤੋਂ ਛੁੱਟ ਕਿਸੇ ਤਰ੍ਹਾਂ ਦੇ ਵਹਿਮਾਂ ਨੂੰ ਨਹੀਂ ਮੰਨਦਾ"।

ਲੇਖਕ ਕਹਿਣਾ ਜਾਂ ਪਾਤਰ ਪਾਸੋਂ ਕਹਾਉਣਾ ਤਾਂ ਇਹ ਚਾਹੁੰਦਾ ਹੈ ਕਿ ਉਹ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਮੰਨਦਾ ਹੈ। ਵਹਿਮਾਂ ਭਰਮਾਂ ਨੂੰ ਨਹੀਂ ਮੰਨਦਾ।

ਪਰ ਉਸ ਦੇ ਵਾਕ ਤੋਂ ਭਾਵ ਇਹ ਬਣਦਾ ਹੈ ਕਿ ਉਹ ਇੱਕੋ ਵਹਿਮ ਭਰਮ ਗੁਰੂ ਗ੍ਰੰਥ ਸਾਹਿਬ ਨੂੰ ਮੰਨਦਾ ਹੈ। ਇਸ ਤੋਂ ਛੁੱਟ ਹੋਰ ਕਿਸੇ ਤਰ੍ਹਾਂ ਦੇ ਵਹਿਮਾਂ ਭਰਮਾਂ ਨੂੰ ਨਹੀਂ ਮੰਨਦਾ।

ਹੋ ਗਿਆ ਨਾ ਅਰਥਾਂ ਦਾ ਅਨਰਥ/ਵਾਕ ਚੁਸਤ ਅਤੇ ਨਿੱਕਾ ਹੋ ਸਕਦਾ ਸੀ।

"ਮੈਂ ਗੁਰੂ ਗ੍ਰੰਥ ਸਾਹਿਬ ਨੂੰ ਮੰਨਦਾ ਹਾਂ ਕਿਸੇ ਵੀ ਵਹਿਮ ਭਰਮ ਨੂੰ ਨਹੀਂ"।

ਇਕ ਠੇਠ ਪੰਜਾਬੀ ਮੁਹਾਵਰਾ ਹੈ "ਠਣਾ ਭੰਨਣਾ"। ਇਸ ਦਾ ਪਿਛੋਕੜ ਤਾਂ ਹੁਣ ਪਤਾ ਨਹੀਂ ਹੈ ਕਿ ਕੀ ਹੈ ਪਰ ਭਾਵ ਹੈ-ਖ਼ਾਹ ਮੁਖ਼ਾਹ ਕੋਈ ਗ਼ਲਤੀ ਕਿਸੇ ਦੇ ਸਿਰ ਥੱਪ ਦੇਣੀ ਅਤੇ ਉਸ ਨੂੰ ਮੁੱਖ ਰੱਖ ਕੇ ਆਪ ਕੋਈ ਗ਼ਲਤ ਹਰਕਤ ਕਰ ਲੈਣੀ। ਜਾਂ ਕਿਸੇ ਰੋਗ ਆਦਿ ਲਈ ਕੋਈ ਨਿਗੁਣਾ ਬਹਾਨਾ ਭਾਲ਼ ਲੈਣਾ, ਅਤਿ ਆਦਿ। ਇਕ ਕਹਾਣੀ ਪੜ੍ਹੀ। ਇਕ ਵਾਕ ਸੀ:-

"ਸਾਰੇ ਮਜ਼ਾਕਾਂ ਦਾ ਠੁਣ ਉਸ ਦੇ ਸਿਰ ਹੀ ਆ ਕੇ ਵੱਜਦਾ ਸੀ"।

ਹੁਣ ਕੀ ਇਹ ਮੁਹਾਵਰੇ ਦੇ ਨਾਲ ਖਿਲਵਾੜ ਨਹੀਂ ਹੈ? ਇਸ ਵਾਕ ਨੂੰ ਤਾਂ ਸੋਧਿਆ ਵੀ ਨਹੀਂ ਜਾ ਸਕਦਾ। ਹਾਂ, ਇਹ ਸ਼ਾਇਦ ਕਿਹਾ ਜਾ ਸਕਦਾ ਸੀ:-

"ਸਾਰੇ ਮਜ਼ਾਕਾਂ ਦਾ ਤੋੜਾ ਉਸੇ 'ਤੇ ਆ ਕੇ ਟੁੱਟਦਾ ਸੀ"।

ਉਪਰੋਕਤ ਕਹਾਣੀ ਪੁਸਤਕ ਵਿਚ ਕਿਧਰੇ ਲਿਖਿਆ ਹੋਇਆ ਸੀ:-

"ਮੈਨੂੰ ਸੁੰਗੜਿਆ ਜਿਹਾ ਦੇਖ ਕੇ ਉਹ ਮੇਰੀ ਸੰਕੋਚਤਾ ਸਮਝ ਗਿਆ ਸੀ"।

ਇਹ ਸੰਕੋਚਤਾ ਕਿਹੜੀ ਭਾਸ਼ਾ ਦਾ ਸ਼ਬਦ ਹੋਇਆ? ਸ਼ਬਦ ਸੰਕੋਚ ਹੀ ਕੰਮ ਸਾਰਦਾ ਸੀ, ਕਿ ਨਹੀਂ?

ਦੂਜੀਆਂ ਭਾਸ਼ਾਵਾਂ ਦੇ ਸ਼ਬਦਾਂ ਦੀ ਵਰਤੋਂ ਬਿਨਾ ਅਰਥ ਜਾਣੇ ਕਰਨੀ ਆਪਣੀ ਬੇਸਮਝੀ ਦਾ ਪ੍ਰਗਟਾਵਾ ਤਾਂ ਹੈ ਹੀ, ਭਾਸ਼ਾ 'ਚ ਵਿਗਾੜ ਵੀ ਪੈਦਾ ਹੁੰਦਾ ਹੈ। ਵਾਕ ਹੈ:-

"ਮਾਹੌਲ ਵਿਚ ਅਜੀਬ ਤਰ੍ਹਾਂ ਦੀ ਘੁਟਣ ਅਤੇ ਕਸ਼ਿਸ਼ ਪੈਦਾ ਹੋ ਗਈ"।

ਕਸ਼ਿਸ਼ ਦੀ ਥਾਂ 'ਤੇ ਜੇਕਰ ਤਣਾਓ ਜਾਂ ਖਿਚਾਓ ਸ਼ਬਦ ਵਰਤਿਆ ਜਾਂਦਾ ਤਾਂ ਪੰਜਾਬੀਅਤ ਵੀ ਕਾਇਮ ਰਹਿੰਦੀ ਅਤੇ ਗ਼ਲਤ ਸ਼ਬਦ ਦੀ ਵਰਤੋਂ ਵੀ ਨਾ ਹੁੰਦੀ।

ਕਸ਼ਿਸ਼ ਸ਼ਬਦ ਸਾਡੇ ਪਾਸ ਫ਼ਾਰਸੀ ਭਾਸ਼ਾ ਤੋਂ ਆਇਆ ਹੈ। ਇਹ ਸ਼ਬਦ ਆਪਣੇ ਅਰਥ ਵੀ ਨਾਲ ਹੀ ਲਿਆਇਆ ਹੈ। ਅਰਥ ਹਨ-ਆਕਰਸ਼ਣ, ਖਿਚਾਓ, ਕਿਸੇ ਵਸਤੂ,

ਕਲਾ ਜਾਂ ਪ੍ਰਾਣੀ ਆਦਿ ਵੱਲ ਨੂੰ ਆਕਰਸ਼ਣ ਚਾਹੁੰਦਾ ਹੋ ਜਾਣਾ।

ਹੁਣ ਏਥੇ ਇਹ ਸ਼ਬਦ ਕਿਵੇਂ ਵੀ ਢੁਕਾਇਆ ਨਹੀਂ ਜਾ ਸਕਦਾ ਹੈ।

ਸ਼ਬਦ ਕਲ੍ਹ ਨੂੰ ਕੱਲ, ਜੇਲ੍ਹ ਨੂੰ ਜੇਹਲ ਲਿਖਣਾ ਸਹੀ ਨਹੀਂ ਹੈ।

ਇਸੇ ਤਰ੍ਹਾਂ ਆਅਲਾ ਅਫ਼ਸਰ ਨੂੰ ਆਹਲਾ ਅਫ਼ਸਰ ਲਿਖਣਾ ਗ਼ਲਤ ਹੀ ਹੈ।

ਮੋਅਤਬਰ ਨੂੰ ਮੋਹਤਬਰ ਅਤੇ ਬਾਅਦ ਨੂੰ ਬਾਹਦ ਲਿਖਣਾ ਵੀ ਅਸ਼ੁੱਧ ਹੀ ਹੈ।

ਇੰਝ ਹੀ ਬਜ਼ੁਰਗ ਨੂੰ ਪੁਰਾਣਾ ਬਜ਼ੁਰਗ ਲਿਖਣਾ ਵੀ। ਇਸ ਵਿਚ ਇਕ ਸ਼ਬਦ ਪੁਰਾਣਾ ਵਾਧੂ ਹੈ। ਬਜ਼ੁਰਗ ਨਵਾਂ ਵੀ ਹੋ ਸਕਦਾ ਹੈ ਭਲਾਂ ?

"ਲ" ਦੀ ਮੱਧਮ ਸਵਰ ਦੇ ਲਈ ਸਾਡੀ ਵਰਨਮਾਲਾ ਵਿਚ ਕੋਈ ਅੱਖਰ ਨਹੀਂ ਹੈ। ਅਸੀਂ ਇਸ ਦੇ ਪ੍ਰਗਟਾਵੇ ਲਈ ਲੱਲੇ ਦੇ ਪੈਰੀਂ ਹਾਹਾ ਪਾ ਕੇ ਸਾਰਦੇ ਹਾਂ। ਪਰ ਇੰਝ ਉਚਾਰਨ ਸਹੀ ਨਹੀਂ ਰਹਿੰਦਾ। ਇਹ ਸਵਰ ਵਾਲ਼ੇ ਲੱਲੇ ਦੀ ਵਰਤੋਂ ਧੀਮੀ ਸਵਰ ਦੇ "ਨੱਨੇ" ਭਾਵ "ਣਾਣੇ" ਜਿੰਨੀ ਹੀ ਹੈ। ਸਾਡੇ ਸਵਰਗੀ ਵਿਦਵਾਨ ਕਾਮਰੇਡ ਸੋਹਨ ਸਿੰਘ ਜੋਸ਼ ਨੇ ਸੁਝਾਓ ਦਿੱਤਾ ਸੀ ਕਿ ਇਹੋ ਜਿਹੀ ਸਵਰ ਦੇ ਲਈ "ਲ" ਦੇ ਪੈਰੀਂ ਬਿੰਦੀ ਪਾ ਦਿੱਤੀ ਜਾਵੇ। ਇਕ ਸੁਝਾਓ ਇਹ ਵੀ ਹੋਇਆ ਸੀ ਕਿ ਅੱਖਰ "ਲ" ਦੀ ਇਕ ਸੱਜੀ ਲੱਤ ਨੂੰ ਅੰਦਰ ਨੂੰ ਥੋੜ੍ਹਾ ਜਿਹਾ ਮੋੜ ਦਿੱਤਾ ਜਾਵੇ। ਪਰ ਇਹ ਦੋਵੇਂ ਸੁਝਾਅ ਚਾਲੂ ਨਾ ਹੋ ਸਕੇ। ਕੁਝ ਸ਼ਬਦ ਹਨ:–

ਲਾਲ – ਇਕ ਰੰਗ ਦਾ ਨਾਂ।

ਲਾਲ਼ – ਮੂੰਹ 'ਚੋਂ ਡਿਗਣ ਵਾਲ਼ੀ ਤਰਲ ਧਾਰ।

ਖੱਲ – ਚਮੜਾ

ਖਲ਼ – ਤੇਲ ਕੱਢ ਲੈਣ ਉਪਰੰਤ ਬਚੀ ਵਸਤੂ/ਪਸ਼ੂਆਂ ਦੀ ਖ਼ੁਰਾਕ

ਜਲ – ਪਾਣੀ

ਜਲ਼ – ਸੜਨਾ

ਗੱਲ ਅਤੇ ਗਲ਼ ਅਤਿ ਆਦਿ।

ਕੁਝ ਸੱਜਣ ਲਿਖਣ ਸਮੇਂ ਕਾਢ ਅਤੇ ਖੋਜ ਦੇ ਅੰਤਰ ਨੂੰ ਧਿਆਨ ਵਿਚ ਨਹੀਂ ਰੱਖਦੇ। ਦੋਹਾਂ ਨੂੰ ਆਪੋ ਵਿਚ ਬਦਲ ਕੇ ਜਾਂ ਰਲ਼ਗੱਡ ਕਰਦੇ ਰਹਿੰਦੇ ਹਨ। ਧਿਆਨ ਵਾਲ਼ੀ ਗੱਲ ਤਾਂ ਇਹ ਹੈ ਕਿ ਜਿਹੜਾ ਪਦਾਰਥ ਜਾਂ ਜਿਹੜੀ ਸ਼ੈ ਪਹਿਲਾਂ ਤੋਂ ਮੌਜੂਦ ਹੈ, ਹੋਂਦ ਵਿਚ ਹੈ। ਪਰ ਸਾਨੂੰ ਉਸ ਦਾ ਪਤਾ ਨਹੀਂ ਹੈ। ਉਸ ਦਾ ਪਤਾ ਲਗਾ ਕੇ ਕੋਈ ਜਣਾ ਉਸ ਨੂੰ ਲੋਕਾਂ ਦੇ ਸਾਹਮਣੇ ਲੈ ਆਏ ਤਾਂ ਇਹ "ਖੋਜ" ਹੋਵੇਗੀ।

ਜਿਸ ਚੀਜ਼ ਦੀ ਕੋਈ ਹੋਂਦ ਹੀ ਨਹੀਂ ਹੈ। ਉਹ ਕਿਸੇ ਵਿਗਿਆਨੀ ਜਾਂ ਹੋਰ ਕਿਸੇ ਸਿਆਣੇ ਨੇ ਮੂਲੋਂ ਮੁੱਢੋਂ ਬਣਾ ਕੇ ਸਾਨੂੰ ਦਿੱਤੀ ਹੈ ਉਹ ਕਾਢ ਹੈ। ਇੰਝ ਖੋਜ ਅਤੇ ਕਾਢ 'ਚ ਬਹੁਤ ਅੰਤਰ ਹੈ। ਇਸ ਦਾ ਧਿਆਨ ਰੱਖਿਆ ਜਾਣਾ ਜ਼ਰੂਰੀ ਹੈ।

ਪਾਕਿਸਤਾਨ ਦੀ ਹੋਂਦ ਤੋਂ ਬਾਅਦ ਹੀ ਸ਼ਬਦ "ਮਜਾਹਦੀਨਾਂ" ਲਿਖਣ ਬੋਲਣ ਦਾ

ਸਾਡੇ ਆਮ ਚਲਣ ਹੋ ਗਿਆ ਹੈ। ਪਰ ਹੈ ਇਹ ਗ਼ਲਤ ਹੀ।

ਮੁਜਾਹਦ ਅਰਬੀ ਭਾਸ਼ਾ ਦਾ ਸ਼ਬਦ ਹੈ। ਅਰਥ ਹਨ, ਰੱਬ ਦੀ ਰਾਹ ਵਿਚ ਜਾਂ ਧਰਮ ਹਿੱਤ ਜੂਝਣ ਵਾਲ਼ਾ।

ਮੁਜਾਹਦ ਦਾ ਬਹੁਵਚਨ ਹੈ ਮੁਜਾਹਦੀਨ। ਹੁਣ ਇਸ ਦਾ ਕੀ ਬਣਾ ਛੱਡਿਆ ਹੈ? ਮੁਜਾਹਦੀਨਾਂ ਸ਼ਬਦ ਕਿਸੇ ਤਰ੍ਹਾਂ ਵੀ ਸਹੀ ਨਹੀਂ ਹੈ। ਸਾਨੂੰ ਇਸ ਸ਼ਬਦ ਦੇ ਘੜਨ ਦੀ ਕੋਈ ਲੋੜ ਨਹੀਂ ਹੈ। ਸਾਡੇ ਪਾਸ ਵਰਤੋਂ ਲਈ ਮੁਜਾਹਦੀਨ ਸ਼ਬਦ ਮੌਜੂਦ ਹੈ। ਇਕ ਸ਼ਬਦ ਅਰਬੀ ਭਾਸ਼ਾ ਦਾ ਸਾਡੇ ਕਵੀ ਆਮ ਵਰਤਦੇ ਹਨ-ਹਿਜਰ-ਇਸ ਦੇ ਅਰਥ ਹਨ ਜੁਦਾਈ, ਵਿਛੋੜਾ। ਪਰ ਸਾਡੇ ਕਵੀਆਂ ਨੇ ਹਿਜਰ ਦਾ ਵੀ ਬਹੁ-ਵਚਨ ਬਣਾ ਛੱਡਿਆ ਹੈ, ਹਿਜਰਾਂ। ਹੁਣ ਇਹ ਕਿਹੜੀ ਭਾਸ਼ਾ ਦਾ ਸ਼ਬਦ ਹੈ? ਇਸ ਦੇ ਅਰਥ ਕੀ ਹਨ? ਹਿਜਰਾਂ ਤੋਂ ਤਾਂ ਇਹੋ ਭਾਵ ਹੈ ਕਿ ਹਿਜਰ ਵਾਰ-ਵਾਰ ਹੁੰਦਾ ਹੈ।ਫੇਰ ਤਾਂ ਮੇਲ ਵੀ ਵਾਰ-ਵਾਰ ਹੀ ਹੁੰਦਾ ਹੋਵੇਗਾ? ਜਦੋਂ ਕਿ ਕਵੀ ਦਾ ਭਾਵ ਇਹ ਬਿਲਕੁਲ ਨਹੀਂ ਹੈ। ਉਹ ਤਾਂ ਬਸ ਹਿਜਰ ਨੂੰ ਵਧਾ ਚੜ੍ਹਾ ਕੇ ਦੱਸਣ ਲਈ ਹੀ ਇਸ ਸ਼ਬਦ ਦਾ ਹੁਲੀਆ ਵਿਗਾੜ ਰਿਹਾ ਹੈ। ਅਸਲ ਵਿਚ ਇਹ ਗ਼ਲਤੀ 'ਸਾਡੀ' ਪੰਜਾਬੀ ਦੀ ਹੀ ਹੈ-ਸਾਨੂੰ ਤੇਰਿਆਂ ਵਿਛੋੜਿਆਂ ਨੇ ਮਾਰ ਸੁੱਟਿਆ। ਜਦੋਂ ਅਸੀਂ ਵਿਛੋੜੇ ਪ੍ਰਚੱਲਿਤ ਕਰ ਲਏ ਫੇਰ ਅਸੀਂ ਹਿਜਰਾਂ ਵੀ ਲਿਖਣ ਲੱਗ ਪਏ। ਪਰ ਦੋਹਾਂ ਸ਼ਬਦਾਂ ਦੀ ਇਹ ਵਰਤੋਂ ਹੈ ਗ਼ਲਤ ਹੀ। ਵਿਛੋੜਾ, ਵਿਛੋੜਾ ਹੀ ਰਹਿਣਾ ਚਾਹੀਦਾ ਹੈ। ਹਿਜਰਾਂ ਗ਼ਲਤ ਹੈ।

ਸ਼ਬਦ ਹਿਜਰ ਜਾਂ ਵਿਛੋੜਾ ਵਧੇਰੇ ਗਹਿਰੇ ਅਰਥ ਰੱਖਦਾ ਹੈ ਅਤੇ ਇਹੋ ਵਰਤਣਾ ਵੀ ਚਾਹੀਦਾ ਹੈ।

ਇੰਝ ਹੀ ਦੇਗੀਆਂ ਅਤੇ ਦੂਰੀਆਂ ਦੀ ਵਰਤੋਂ ਵੀ ਸਹੀ ਨਹੀਂ ਹੈ।

ਆਮ ਕਿਹਾ ਜਾਂਦਾ ਹੈ। ਕਦੇ-ਕਦੇ ਲਿਖਿਆ ਵੀ ਜਾਂਦਾ ਹੈ:-

"ਉਹ ਮੇਰੀ ਖ਼ਿਲਾਫ਼ਤ ਕਰ ਰਿਹਾ ਹੈ"।

ਇਹ ਸ਼ਬਦ ਮੁਖ਼ਾਲਫ਼ਤ ਹੈ। ਅਰਥ ਹਨ ਵਿਰੋਧ।

ਸ਼ਬਦ ਖ਼ਿਲਾਫ਼ਤ ਦਾ ਸਬੰਧ ਖ਼ਲੀਫ਼ਾ ਸ਼ਬਦ ਨਾਲ ਹੈ। ਖ਼ਲੀਫ਼ਾ ਕਹਿੰਦੇ ਹਨ ਸ਼ਾਸਕ ਨੂੰ। ਰੱਬ ਦੇ ਨਾਇਬ ਨੂੰ। ਇੰਝ ਫਿਰ ਖ਼ਿਲਾਫ਼ਤ ਭਾਵੇਂ ਕੋਈ ਸ਼ਬਦ ਨਹੀਂ ਹੈ ਪਰ ਇਸ ਦੇ ਅਰਥ ਸ਼ਾਸਨ ਲਏ ਜਾ ਸਕਦੇ ਹਨ। ਉਂਝ ਅਰਥ ਹਨ ਵੀ ਇਹੋ ਹੀ। ਹੁਣ ਕਿਸੇ ਖ਼ਿਲਾਫ਼ਤ ਅਤੇ ਕਿਸੇ ਮੁਖ਼ਾਲਫ਼ਿਤ, ਕੋਈ ਲਾਕਾ ਦੇਕਾ ਹੈ ਇਹਨਾਂ ਦਾ ਆਪੋ ਵਿਚ?

ਅੰਗਰੇਜ਼ੀ ਦਾ ਸ਼ਬਦ ਅਸੀਂ ਪੰਜਾਬੀ ਵਾਲ਼ੇ ਵੀ ਵਰਤ ਰਹੇ ਹਾਂ-ਮੈਸਰਜ਼—ਆਮ ਕਰ ਕੇ ਦੁਕਾਨਾਂ ਦੇ ਬੋਰਡਾਂ 'ਤੇ, ਲੈਟਰ ਪੈਡਾਂ 'ਤੇ ਅੰਕਿਤ ਦੇਖਿਆ ਜਾਂਦਾ ਹੈ। ਇਹ ਸ਼ਬਦ ਅਸਲ 'ਚ ਅੰਗਰੇਜ਼ੀ ਦੇ ਸ਼ਬਦ ਮਿਸਟਰ ਦਾ ਬਹੁ-ਵਚਨ ਹੈ। ਜਿਵੇਂ ਸਾਡਾ ਸਰਵ ਸ਼੍ਰੀ ਹੈ।

ਹੁਣ ਪਹਿਲਾਂ ਤਾਂ ਆਪਣੇ ਆਪ ਨੂੰ ਮਿਸਟਰ ਲਿਖਣ। ਆਪਣੇ ਆਪ ਨੂੰ ਸ਼੍ਰੀ ਮਾਨ ਲਿਖਣ ਦੇ ਤੁੱਲ ਹੈ। ਫੇਰ ਉਸ ਦਾ ਬਹੁਵਚਨ "ਮੈਸਰਜ਼ ਜਸਵੰਤ ਸਿੰਘ ਅਨਾਰਕਲੀ

ਬਾਜ਼ਾਰ ਜਗਰਾਓਂ" ਲਿਖਣਾ ਹਾਸੋਹੀਣਾ ਨਹੀਂ ਹੈ ਤਾਂ ਹੋਰ ਕੀ ਹੈ ? ਕੋਈ ਪੁੱਛਦਾ ਹੈ ਤਾਂ ਜੁਆਬ ਮਿਲਦਾ ਹੈ–"ਜੀ ਇਹ ਮੇਰੀ ਫਰਮ ਦਾ ਨਾਂ ਹੈ"।

ਇਕ ਪੁਸਤਕ ਜਾਰੀ ਹੋਈ ਹੈ। ਰੀਲੀਜ਼ ਸਮਾਗਮ ਦੀ ਫ਼ੋਟੋ ਵਿਚ ਕਈ ਵਿਦਵਾਨ ਬੈਠੇ ਦਿਖਲਾਏ ਗਏ ਹਨ। ਪਰ ਪੁਸਤਕ ਦਾ ਨਾਂ ਗ਼ਲਤ ਹੈ-ਸੂਰਜ ਅਤੇ ਸਿਜਦਾ- ਅਰਬੀ ਭਾਸ਼ਾ ਵਿਚ ਸ਼ਬਦ ਸਜਦਾ ਹੈ, ਸਿਜਦਾ ਨਹੀਂ ਹੈ।

ਪਹਿਲਾਂ ਤਾਂ ਸਾਨੂੰ ਆਪਣੀ ਪੁਸਤਕ ਦੇ ਨਾਂ ਲਈ ਅਰਬ ਦੇਸ਼ਾਂ ਤੋਂ ਸ਼ਬਦ ਖੋਜਣ ਦੀ ਕੀ ਲੋੜ ਹੈ ? ਚਲੋ, ਵਿਦਵਤਾ ਦੇ ਪ੍ਰਗਟਾਵੇ ਲਈ ਜੇਕਰ ਸ਼ਬਦ ਵਰਤ ਵੀ ਲਈਏ ਤਾਂ ਸਹੀ ਤਾਂ ਵਰਤੀਏ। ਹਾਂ, ਜੇਕਰ ਸਾਡੇ ਮੁਸਲਮਾਨ ਭਰਾ ਇਸ ਸ਼ਬਦ ਨੂੰ ਆਪ ਹੀ ਗ਼ਲਤ ਵਰਤਦੇ ਹੋਣ ਫੇਰ ਇਹ ਆਮ ਵਰਤਿਆ ਗ਼ਲਤ ਵੀ ਸਹੀ ਮੰਨਿਆ ਜਾ ਸਕਦਾ ਹੈ। ਇਹ ਸ਼ਬਦ ਉਹਨਾਂ ਦੀ ਰੋਜ਼ਾਨਾ ਪੰਜ ਵਾਰ ਦੀ ਇਬਾਦਤ ਵਿਚ ਵਰਤਿਆ ਜਾਂਦਾ ਹੈ। ਸਾਨੂੰ ਵਿਗਾੜ ਕੇ ਵਰਤਣ ਦੀ ਕੀ ਮਜਬੂਰੀ ਹੈ ? ਕੀ ਅਧਿਕਾਰ ਹੈ ?

ਇਕ ਸ਼ਬਦ "ਮਤੇ" ਦੀ ਵਰਤੋਂ ਵੀ ਆਮ ਤੌਰ 'ਤੇ ਗ਼ਲਤ ਕੀਤੀ ਜਾਂਦੀ ਹੈ। ਸ਼ਬਦ ਮਤੇ ਜਦੋਂ ਵਰਤਿਆ ਜਾਵੇ ਤਾਂ ਇਸ ਦੇ ਨਾਲ ਨਾਂਹ ਸ਼ਬਦ ਵੀ ਆਮ ਹੀ ਵਰਤਿਆ ਜਾਂਦਾ ਹੈ। ਜੋ ਕਿ ਗ਼ਲਤ ਹੈ। ਸ਼ਬਦ ਮਤੇ ਨਾਂਹ-ਵਾਚਕ ਸ਼ਬਦ ਹੈ ਅਤੇ ਇਸ ਦੇ ਨਾਲ ਇਕ ਹੋਰ ਨਾਂਹਵਾਚਕ ਸ਼ਬਦ ਲਿਖਣ ਦੀ ਬਿਲਕੁਲ ਲੋੜ ਨਹੀਂ ਹੈ। ਸਗੋਂ ਵਾਕ ਗ਼ਲਤ ਹੋ ਜਾਂਦਾ ਹੈ।

"ਮਤੇ ਇੰਝ ਹੋ ਜਾਵੇ"। ਵਾਕ ਆਪਣੇ ਆਪ ਕਹਿੰਦਾ ਹੈ ਕਿ ਕਿਤੇ ਇਹ ਨਾ ਹੋਵੇ ਕਿ ਇਸ ਤਰ੍ਹਾਂ ਹੋ ਜਾਵੇ।

"ਮਤੇ ਇੰਝ ਨਾ ਹੋ ਜਾਵੇ"। ਕਿਸੇ ਤਰ੍ਹਾਂ ਵੀ ਸਹੀ ਨਹੀਂ ਹੈ। ਅਣਗਹਿਲੀ ਨਾਲ ਇੰਝ ਲਿਖਿਆ ਜਾਂਦਾ ਹੈ।

ਜਜ਼ਬਾਤਾਂ, ਖ਼ਿਆਲਾਤਾਂ, ਅਹਿਸਾਸਾਂ ਅਤੇ ਹਾਲਾਤਾਂ-ਇਹ ਸਾਰੇ ਹੀ ਸ਼ਬਦ ਗ਼ਲਤ ਹਨ। ਜਜ਼ਬਾਤ, ਖ਼ਿਆਲਾਤ, ਅਹਿਸਾਸ ਅਤੇ ਹਾਲਾਤ-ਇਹ ਸਾਰੇ ਹੀ ਸ਼ਬਦ ਆਪਣੇ ਆਪ ਵਿਚ ਬਹੁਵਚਨ ਹਨ। ਫੇਰ ਬਹੁਵਚਨ ਨੂੰ ਗ਼ਲਤ ਤਰੀਕੇ ਨਾਲ, ਸਗੋਂ ਵਿਗਾੜ ਕੇ ਬਹੁਵਚਨ ਤੋਂ ਵੀ ਅੱਗੇ ਬਹੁਵਚਨ ਬਣਾ ਲੈਂਦੇ ਹਾਂ। ਅਰਬੀ ਫ਼ਾਰਸੀ ਵਾਲ਼ੇ ਇੰਝ ਕਰਨ ਨੂੰ ਜਮਾਅ-ਉਲ-ਜਮਾਅ ਆਖਦੇ ਹਨ। ਸਾਡੀ ਭਾਸ਼ਾ ਵਿਚ ਤਾਂ ਜਿੱਥੋਂ ਤੀਕ ਠੀਕ ਸਾਡੀ ਜਾਣਕਾਰੀ ਹੈ, ਇਸ ਪ੍ਰਕਾਰ ਦੇ ਦੋ ਕੁ ਹੀ ਬਹੁਵਚਨ ਹਨ।

ਮੁੰਡਾ – ਮੁੰਡੇ – ਮੁੰਡੀਹਰ

ਕੁੱਤਾ – ਕੁੱਤੇ – ਕੁਤੀਹਰ

ਇਕ ਹੋਰ ਸ਼ਬਦ ਹੈ। ਅਰਬੀ ਭਾਸ਼ਾ ਤੋਂ ਆਇਆ ਹੋਇਆ ਹੈ-"ਸ਼ੁਰੂ"। ਅਰਥ ਹਨ-ਮੁੱਢ, ਆਰੰਭ। ਅਸੀਂ ਲਿਖਣ ਅਤੇ ਕਹਿਣ ਲੱਗ ਪਏ ਹਾਂ-"ਅਜੇ ਤਾਂ ਸ਼ੁਰੂਆਤ ਹੈ। ਇਹ ਗ਼ਲਤ ਹੈ। ਆਰੰਭ ਜਾਂ ਮੁੱਖ ਦਾ ਬਹੁਵਚਨ ਨਹੀਂ ਹੋ ਸਕਦਾ। ਆਰੰਭ, ਮੁੱਢ ਜਾਂ ਸ਼ੁਰੂ ਤਾਂ

ਆਰੰਭ, ਮੁੱਢ ਜਾਂ ਸ਼ੁਰੂ ਹੀ ਹੁੰਦਾ ਹੈ। ਇਸ ਕਿਰਿਆ ਦਾ ਬਹੁਵਚਨ ਕਿਸ ਸਿਆਣੇ ਨੇ ਬਣਾ ਦਿੱਤਾ ਹੈ ਇਹ ਤਾਂ ਪਤਾ ਨਹੀਂ ਪਰ ਹੁਣ ਤਕਰੀਰਾਂ, ਅਖ਼ਬਾਰਾਂ ਅਤੇ ਸਾਡੇ ਪ੍ਰਸਾਰ ਸਾਧਨਾ 'ਤੇ ਸ਼ੁਰੂਆਤ ਸ਼ਬਦ ਦੀ ਵਰਤੋਂ ਆਮ ਹੈ ਜੋ ਕਿ ਸਰਾਸਰ ਗ਼ਲਤ ਹੈ। ਨਹੀਂ ਹੋਣੀ ਚਾਹੀਦੀ।

ਹਰ ਭੂਗੋਲਿਕ ਖੰਡ ਦੀ ਭਾਸ਼ਾ ਅਤੇ ਉਸ ਦੀ ਵਰਨਮਾਲਾ ਉਸ ਖੇਤਰ ਦੇ ਵਾਸੀਆਂ ਦੇ ਉਚਾਰਨ ਅੰਗਾਂ ਦੇ ਅਨੁਕੂਲ ਹੀ ਹੁੰਦੀ ਹੈ। ਜਾਪਾਨੀ ਭਾਸ਼ਾ 'ਚ "ਲ" ਦੇ ਉਚਾਰਨ ਲਈ ਕੋਈ ਅੱਖਰ ਨਹੀਂ ਹੈ। ਅਰਬੀ ਭਾਸ਼ਾ 'ਚ "ਪ" ਅਤੇ "ਚ" ਦੇ ਲਈ ਕੋਈ ਅੱਖਰ ਨਹੀਂ ਹੈ। ਮਿਸਰ ਵਾਲ਼ੇ "ਜ" ਨਹੀਂ ਉਚਾਰ ਸਕਦੇ। ਸਾਡੇ ਟਵਰਗ, ੜ, ਥ, ਧ, ਣ, ਭ, ਝ ਆਦਿ ਅੱਖਰ ਹਨ। ਇਹ ਕਿਸੇ ਟਾਂਵੀਂ ਭਾਸ਼ਾ ਵਿਚ ਹੀ ਹੋਣਗੇ।

ਕਹਿਣਾ ਅਸੀਂ ਇਹ ਚਾਹੁੰਦੇ ਹਾਂ ਕਿ ਸਾਡੇ ਉਚਾਰਨ ਅੰਗ ਅੱਖਰ ਦੇ ਪੈਰਾਂ ਵਿਚ ਪਾਏ ਗਏ। "ਰਾਰਾ" ਪਾਈਏ ਵੀ ਕਿਉਂ ?

ਪ੍ਰਤਾਪ ਨੂੰ ਅਸੀਂ ਪਰਤਾਪ ਉਚਾਰਦੇ ਹਾਂ।

ਪ੍ਰਗਤੀ ਨੂੰ ਅਸੀਂ ਪਰਗਤੀ ਉਚਾਰਦੇ ਹਾਂ।

ਟੀ.ਵੀ. ਵਿਚ ਲਿਖਿਆ ਆ ਜਾਂਦਾ ਹੈ-ਹੁਣ ਪ੍ਰਸਾਰਨ ਦਿੱਲੀ ਤੋਂ-ਪਰ ਅਸੀਂ ਜਾਂ ਸਾਡੇ ਸਕੂਲੀ ਕਾਲਜੀਂ ਪੜ੍ਹਦੇ ਬੱਚੇ ਇਸ ਨੂੰ ਉਚਾਰਦੇ ਕਿੰਝ ਹਨ ?-"ਹੁਣ ਪਰਸਾਰਨ ਦਿੱਲੀ ਤੋਂ" ਫਿਰ ਪੈਰਾਂ 'ਚ "ਰ" ਕਿਉਂ ਪਾਇਆ ਜਾਵੇ ?

ਹਾਂ, ਇਹ ਸਹੀ ਹੈ ਕਿ ਗ੍ਰਹਿ ਆਦਿ ਵਰਗੇ ਕੁਝ ਸ਼ਬਦ ਅਸੀਂ ਉਚਾਰ ਸਕਦੇ ਹਾਂ। ਪਰ ਜਦੋਂ ਅਸੀਂ ਪੈਰੀਂ "ਰ" ਦਾ ਤਿਆਗ ਹੀ ਕਰਨਾ ਹੈ ਤਾਂ ਫਿਰ ਇੱਥੇ ਵੀ ਛੋਟ ਕਿਉਂ ? ਸਾਡੇ ਪਾਸ ਇਸ ਸ਼ਬਦ ਲਈ ਆਪਣਾ ਸ਼ਬਦ "ਘਰ" ਜੋ ਹੈ। ਇੰਝ ਕਰਨ ਨਾਲ ਟਾਇਪ ਆਦਿ ਵਿਚ ਵੀ ਸੌਖ ਹੋ ਜਾਵੇਗੀ।

"ਹਾਹਾ" ਯਕਤ ਕਈ ਅੱਖਰ ਸਾਡੀ ਵਰਨਮਾਲਾ ਵਿਚ ਹਨ। ਜਿਵੇਂ ਘ, ਛ, ਝ, ਠ, ਢ, ਥ, ਧ ਅਤੇ "ਭ"। ਫਿਰ ਵੀ ਕਿਤੇ, ਕਿਤੋਂ ਬਾਹਰੋਂ ਆਏ ਜਾਂ ਆਪਣੇ ਘਰ ਹੀ ਦੇ, ਸ਼ਬਦ ਦੇ ਪੈਰੀਂ "ਹਾਹਾ" ਪਾਉਣਾ ਜ਼ਰੂਰੀ ਹੋ ਜਾਂਦਾ ਹੈ। ਇਹ ਪਾ ਹੀ ਲੈਣਾ ਚਾਹੀਦਾ ਹੈ। ਨਾ ਪਾਉਣ ਨਾਲ ਸ਼ਬਦ ਦਾ ਉਚਾਰਨ ਅਤੇ ਅਰਥ ਬਦਲ ਜਾਂਦੇ ਹਨ।

ਕੁਝ ਕੱਚਘਰੜ ਅਜਿਹੇ ਵੀ ਮਿਲ ਜਾਂਦੇ ਹਨ ਜਿਹੜੇ ਕਿ ਉਰਦੂ ਭਾਸ਼ਾ ਜਾਣਦੇ ਸਮਝਦੇ ਤਾਂ ਹਨ ਨਹੀਂ। ਬਸ, ਦੇਵਨਾਗਰੀ ਲਿਪੀ-ਅੰਤਰ ਵਿਚ ਉਰਦੂ ਕਾਵਿ ਪੜ੍ਹ ਕੇ ਉਰਦੂ ਸ਼ਬਦਾਂ ਦੀ ਥਾਂ ਕਥਾ ਵਰਤੋਂ ਕਰਦੇ ਰਹਿੰਦੇ ਹਨ। ਜਿਵੇਂ:-

"ਤੁਰੰਤ ਬਾਅਦ ਪਤਨੀ ਸਾਹਿਬਾਂ ਦਾ ਹੁਕਮ ਫਰਮਾਉਂਦੇ ਸਬਜ਼ੀ ਲੈਣ ਬਾਜ਼ਾਰ ਜਾਣਾ ਹੁੰਦਾ ਹੈ"।

ਉਪਰੋਕਤ ਵਾਕ ਬੱਚਿਆਂ ਲਈ ਛਪਦੇ ਇਕ ਸਰਕਾਰੀ ਪਰਚੇ ਦੇ ਹਾਸ-ਵਿਅੰਗ ਅੰਕ 'ਚੋਂ ਹੈ।

ਇੱਥੇ ਸਾਹਿਬਾਂ ਬਾਰੇ ਤਾਂ ਇਹ ਸਮਝਿਆ ਜਾ ਸਕਦਾ ਹੈ ਕਿ ਪਰੂਫ਼ ਦੀ ਗ਼ਲਤੀ ਹੋਵੇਗੀ। ਪਰ ਪੂਰਾ ਵਾਕ ਸਾਖੀ ਭਰਦਾ ਹੈ ਕਿ ਇਹ ਲੇਖਕ ਦੀ 'ਕਾਬਲੀਅਤ' ਹੀ ਹੈ। ਸਾਹਿਬ ਦਾ ਬਹੁਵਚਨ ਸਾਹਿਬਾਂ ਪ੍ਰਾਇਮਰੀ ਸਕੂਲਾਂ ਦੇ ਬੱਚਿਆਂ ਵਾਂਗ ਘੜ ਲਿਆ ਹੈ। ਜਿਵੇਂ ਭੈਣ ਜੀ ਨੂੰ ਭੈਣ ਜੀਆਂ। ਮੈਡਮ ਨੂੰ ਮੈਡਮਾਂ ਅਤੇ ਮਾਸਟਰ ਜੀ ਨੂੰ ਮਾਸਟਰ ਜੀਆਂ ਕਰ ਲੈਂਦੇ ਹਨ। ਵਿਆਕਰਨ ਦੀ ਕੋਈ ਜਾਣਕਾਰੀ ਕਿਉਂ ਹੋਵੇ ?

ਅਤੇ ਫਿਰ-ਪਤਨੀ ਸਾਹਿਬਾਂ ਦਾ ਹੁਕਮ ਫਰਮਾਉਂਦੇ ? ਇਹ ਹੁੰਦਾ ਹੈ "ਹੁਕਮ ਵਜਾ ਲਿਆਂਦੇ ਹੋਏ"। ਪਰ ਇੱਥੇ ਲੋੜ ਹੀ ਕੀ ਹੈ ਇਹੋ ਜਿਹੇ ਵਾਕ ਲਿਖਣ ਦੀ। ਮੂਰਖਤਾ ਤਾਂ ਕਿਸੇ ਹੋਰ ਤਰੀਕੇ ਨਾਲ ਵੀ ਜ਼ਾਹਿਰ ਕੀਤੀ ਜਾ ਸਕਦੀ ਹੈ। ਇਸ ਵਿਚ ਕੋਈ ਹਾਸ ਵਿਅੰਗ ਦਾ ਪਹਿਲੂ ਵੀ ਨਹੀਂ ਨਿਕਲਦਾ। ਨਾ ਹੀ ਪੰਜਾਬੀਅਤ ਰਹਿ ਜਾਂਦੀ ਹੈ। ਸਾਡੀ ਪੰਜਾਬੀ ਹੀ ਬਹੁਤ ਅਮੀਰ ਹੈ।

ਰੋਜ਼-ਮੱਰ੍ਹਾ ਦੀ ਵਰਤੋਂ ਵੀ ਜਾਣਕਾਰੀ ਤੋਂ ਬਿਨਾ ਨਹੀਂ ਕਰਨੀ ਚਾਹੀਦੀ। ਉੱਪਰ ਦੱਸੇ ਬਾਲ ਰਸਾਲੇ ਦੇ ਉਸੇ ਅੰਕ ਵਿਚ ਇਕ ਲੇਖ ਵਿਚ, ਇਕ ਲੇਖਕ ਵਰਤਦਾ ਹੈ:-

"ਅੱਜ ਅਖ਼ਬਾਰ ਕਿਸੇ ਨੇ ਪੜ੍ਹਨ ਲਈ ਮੰਗ ਲਿਆ ਤੇ ਫੇਰ ਪਤਾ ਨਹੀਂ ਕਦੋਂ ਬੱਸ ਤੋਂ ਉੱਤਰ ਗਿਆ। ਮੈਂ ਅੱਜ ਪੜ੍ਹਿਆ ਨਹੀਂ"।

ਆਦਿਕ ਸ਼ਬਦਾਂ ਵਿਚ ਮੇਰੀ ਸਫ਼ਾਈ ਪੇਸ਼ ਕਰਨ 'ਤੇ ਹੀ ਬਾਪੂ ਔਹ ਗਿਆ, ਔਹ ਗਿਆ।

ਪਹਿਲਾਂ ਤਾਂ ਵਾਕ ਬਣਤਰ ਹੀ ਫੁਸਫੁਸੀ ਹੈ। ਫੇਰ ਪਾਠਕ ਆਪ ਦੇਖ ਲੈਣ ਕਿ ਕਿਸੇ ਤਰ੍ਹਾਂ "ਬਾਪੂ ਔਹ ਗਿਆ, ਔਹ ਗਿਆ" ਦੀ ਵਰਤੋਂ ਇੱਥੇ ਢੁਕਵੀਂ ਹੈ ? ਕਿਸੇ ਤੋਂ ਕੁਝ ਖੋਹ ਲਿਆ ਹੋਵੇ ਅਤੇ ਦੌੜ ਗਿਆ ਹੋਵੇ ਤਾਂ ਕਹਿ ਸਕਦੇ ਹਾਂ ਕਿ-"ਖੋਹ ਕੇ ਅੱਖ ਪਲਕਾਰੇ ਵਿਚ ਔਹ ਗਿਆ, ਔਹ ਗਿਆ"।

ਉਪਰੋਕਤ ਬਾਲ ਰਸਾਲੇ ਦੇ ਸੰਪਾਦਕੀ ਵਿਚ ਦਰਜ ਹੈ:-

"ਅੰਗਰੇਜ਼ੀ ਸਾਹਿਤ ਵਿਚ ਡਿਕਨਜ਼, ਲੈਂਬ ਅਤੇ ਮਾਰਕ ਟੇਵਨ ਜਿਹੇ ਲੇਖਕਾਂ ਨੇ ਹਾਸ ਵਿਅੰਗ ਦੀ ਵਰਤੋਂ ਕਰ ਕੇ ਆਪਣੇ ਸਾਹਿਤ ਨੂੰ ਅਮੀਰ ਬਣਾਇਆ ਹੈ ਪਰ ਪੰਜਾਬੀ ਸਾਹਿਤ ਵਿਚ ਤਾਂ ਇਹ ਬਲੈਕ ਵਿਚ ਭਾਲ਼ਿਆਂ ਵੀ ਨਹੀਂ ਲੱਭਦਾ"।

ਪਹਿਲੀ ਗੱਲ ਤਾਂ ਇਹੋ ਗ਼ਲਤ ਹੈ ਕਿ ਬਾਲ ਮਨਾਂ ਨੂੰ ਬਲੈਕ ਬਾਰੇ ਦੱਸਿਆ ਜਾਵੇ।

ਦੂਜੀ ਗੱਲ, ਕੀ ਇਹ ਜ਼ਰੂਰੀ ਹੈ ਕਿ ਹਾਸ ਵਿਅੰਗ ਦੀ ਭਾਲ਼ ਕੇਵਲ ਬਲੈਕ ਵਿਚ ਹੀ ਕੀਤੀ ਜਾਵੇ ?

ਇਸ ਵਾਕ ਵਿਚ ਸ਼ਬਦਾਂ "ਵੀ" ਦੀ ਵਰਤੋਂ ਥਾਂ ਸਿਰ ਨਹੀਂ ਹੈ। ਚਾਹੀਦਾ ਇੰਝ ਸੀ—"ਬਲੈਕ ਵਿਚ ਵੀ ਭਾਲ਼ਿਆਂ ਨਹੀ ਲੱਭਦਾ"।

ਉਪਰੋਕਤ ਅੰਕ ਵਿਚ ਹੀ ਪੰਜਾਬੀ ਪੱਤਰਕਾਰੀ ਵਿਚ ਚਾਚਾ ਕਹਾਉਂਦੇ ਇਕ ਲੇਖਕ ਨੇ ਕਮਾਲ ਹੀ ਕਰ ਦਿੱਤੀ ਹੈ। ਚਲੋ ਉਸ ਚਾਚਾ ਕਹਾਉਂਦੇ ਲੇਖਕ ਨੇ ਕਿਹੜਾ ਇਹ ਲਿਖਤ ਬੱਚਿਆਂ ਲਈ ਲਿਖੀ ਹੋਵੇਗੀ। ਸੰਪਾਦਕ ਸਾਹਿਬਾ ਨੂੰ ਚੰਗੀ ਲੱਗੀ ਤਾਂ

ਛਪ ਗਈ ਹੈ। ਲੇਖ 'ਚ ਵਾਕ ਹੈ:-

"ਪਰ ਅਫ਼ਸੋਸ, ਸ਼੍ਰੀ ਮਤੀ ਇਹਨਾਂ ਚੀਜ਼ਾਂ ਨੂੰ ਦੇਖ ਕੇ ਗਰਮ ਹੋ ਗਈ"।

ਹੁਣ ਜੇਕਰ ਬੱਚੇ ਪੁੱਛ ਬੈਠਣ ਕਿ "ਸ਼੍ਰੀ ਮਤੀ ਗਰਮ ਹੋ ਗਈ" ਤੋਂ ਕੀ ਭਾਵ ਹੈ ? ਤਾਂ ਕੀ ਅਸੀਂ ਵਡੇਰੀ ਉਮਰ ਦੇ ਲੇਖਕ ਉਹਨਾਂ ਨੂੰ ਸੰਪਾਦਕਾ ਸਾਹਿਬਾ ਵੱਲ ਭੇਜੀਏ ? ਲੇਖਕ ਇਸ ਲੇਖ ਦੇ ਛਪਣ ਤੋਂ ਪਹਿਲਾਂ ਹੀ ਸਵਰਗਵਾਸ ਹੋ ਗਿਆ ਹੈ।

ਉਸੇ ਅੰਕ ਵਿਚ ਨਨਕਾਣਾ ਵਾਸੀ ਰਹਿ ਚੁੱਕੇ ਸੱਜਣ ਦੀ ਕਹਾਣੀ ਦਾ ਸਿਰਲੇਖ ਹੈ:-

"ਫਿਰ ਗਈ ਬਾਬਰ ਬਾਣੀ"।

ਕਹਾਣੀ ਵਿਚ ਅੰਕਿਤ ਹੈ-"ਤੇ ਬਾਰਾਤੀ ਵੀ ਇਉਂ ਖੋਹ-ਖੋਹ ਕੇ ਖਾ ਪੀ ਰਹੇ ਸਨ ਕਿ ਜਿਵੇਂ ਬਾਬਰ ਬਾਣੀ ਫਿਰ ਗਈ ਹੋਵੇ"।

ਕੁਝ ਪਿਆ ਪੱਲੇ ?

ਬਾਬਰ ਨੇ ਪੰਜਾਬ 'ਤੇ ਕਈ ਹਮਲੇ ਕੀਤੇ ਸਨ। ਪਹਿਲੇ ਹਮਲਿਆਂ ਵਿਚ ਲੁੱਟ ਮਾਰ ਕਰ ਕੇ ਪਰਤ ਜਾਂਦਾ ਰਿਹਾ। ਜਦੋਂ ਕਿ ਆਖ਼ਰੀ ਜ਼ੋਰਦਾਰ ਹਮਲਾ ਭਾਰਤ ਦੇਸ 'ਤੇ ਕਬਜ਼ਾ ਕਰਨ ਲਈ ਈਸਵੀ ਸੰਨ 1526 ਵਿਚ ਕੀਤਾ ਸੀ। ਬਾਬਾ ਨਾਨਕ ਸੱਚੇ ਪਾਤਸ਼ਾਹ ਨੇ ਉਸ ਦੀ ਲੁੱਟ ਖਸੁੱਟ ਅਤੇ ਮਾਰਾ ਮਾਰੀ ਦੇ ਵਿਰੁੱਧ ਬਾਬਰ ਬਾਣੀ ਰਚੀ। ਬਾਬਰ ਬਾਣੀ ਫਿਰੀ ਨਹੀਂ ਸੀ ਕਿਧਰੇ। ਫਿਰੀ ਸੀ ਬਾਬਰ ਦੀ ਸੈਨਾ। ਲੁੱਟ ਖੋਹ ਕਰਨ ਦੇ ਲਈ। ਸੱਚੇ ਪਾਤਸ਼ਾਹ ਨੇ ਤਾਂ ਇਕ ਜਾਗਦੀ ਜ਼ਮੀਰ ਵਾਲ਼ੇ ਕਵੀ ਦਾ ਕਰਤੱਵ ਨਿਭਾਉਂਦਿਆਂ ਹੋਇਆਂ ਉਸ ਦੇ ਵਿਰੁੱਧ ਆਵਾਜ਼ ਬੁਲੰਦ ਕੀਤੀ ਸੀ। ਉਸੇ ਆਵਾਜ਼ ਨੂੰ ਬਾਬਰ ਬਾਣੀ ਕਿਹਾ ਜਾਂਦਾ ਹੈ।

ਹੁਣ ਉਪਰੋਕਤ ਵਾਕ ਦੇ ਅਤੇ ਸਿਰਲੇਖ ਦੇ ਅਰਥ ਦੇਖ ਲਵੋ ਕੀ ਬਣਦੇ ਹਨ ?

ਇਹ ਪੰਜਾਬੀ ਭਾਸ਼ਾ, ਗੁਰਬਾਣੀ ਅਤੇ ਬਾਬਾ ਨਾਨਕ ਨਾਲ ਵਧੀਕੀ ਨਹੀਂ ਤਾਂ ਹੋਰ ਕੀ ਹੈ ? ਕਿਸੇ ਹੋਰ ਨੂੰ ਪੁੱਛ ਲਿਆ ਹੁੰਦਾ। ਸੰਪਾਦਕਾ ਸਾਹਿਬਾ ਹੀ ਦੇਖ ਲੈਂਦੀ। ਪਰ "ਪੰਜਾਬੀ ਵੱਲ ਬਹੁਤਾ ਧਿਆਨ ਦੇਣ ਦੀ ਲੋੜ ਹੀ ਕੀ ਹੈ ਜੀ ? ਸਿੱਟਾ ਤੁਹਾਡੇ ਸਾਹਮਣੇ ਹੈ"।

ਇੱਕੋ ਰਸਾਲੇ ਦੇ ਇਕ ਹੀ ਅੰਕ 'ਚੋਂ ਐਨੀਆਂ ਟੂਕਾਂ ਦੇਣ ਤੋਂ ਸਾਡੀ ਕਿਸੇ ਬਾਰੇ ਕੋਈ ਮੰਦ-ਭਾਵਨਾ ਦਾ ਹੋਣਾ ਨਹੀਂ ਹੈ। ਇਹ ਤਾਂ ਇਸ ਕਰ ਕੇ ਵਰਤੀਆਂ ਗਈਆਂ ਹਨ ਕਿ ਅਸੀਂ ਆਪਣੇ ਬਾਲਾਂ ਨੂੰ ਕਿਹੋ ਜਿਹੀ ਭਾਸ਼ਾ ਵਿਰਸੇ ਵਿਚ ਦੇ ਰਹੇ ਹਾਂ, ਇਸ ਪਾਸੇ ਸਭ ਦਾ ਧਿਆਨ ਆਕਰਸ਼ਿਤ ਕੀਤਾ ਜਾ ਸਕੇ। ਬੱਚਿਆਂ ਲਈ ਲਿਖਣਾ ਇਕ ਬਹੁਤ ਹੀ ਗੰਭੀਰਤਾ ਵਾਲ਼ਾ ਕਾਰਜ ਹੈ। ਸਾਨੂੰ ਪੰਜਾਬੀ ਭਾਸ਼ਾ ਨੂੰ ਸ਼ੁੱਧ ਬੋਲਣ, ਲਿਖਣ ਪੜ੍ਹਨ ਦੀ ਪ੍ਰਵਿਰਤੀ ਅਪਣਾ ਲੈਣੀ ਚਾਹੀਦੀ ਹੈ। ਇਸ ਲਈ ਵੱਡੇ ਹੰਭਲੇ ਦੀ ਲੋੜ ਹੈ। ਆਓ ਇਸ ਲੰਮੇਰੇ ਸਫ਼ਰ ਵੱਲ ਕਦਮ ਪੁੱਟੀਏ।